

ਮੁੱਲ 20/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 84 ਸਾਲ 7 6 ਦਸੰਬਰ 2016 (ਮਾਸਿਕ, ਪੰਜਾਬੀ) ਕੁੱਲ ਪੰਨੇ 48

## ਚਮਕੌਰ ਦੀਏ ਗੜ੍ਹੀਏ

ਚਮਕੌਰ ਦੀਏ ਗੜ੍ਹੀਏ ਨੀ, ਅਜੀਤ ਜੁਝਾਰ ਦੀ ਮੜ੍ਹੀਏ ਨੀ।
ਤੈਨੂੰ ਲੱਖ-ਲੱਖ ਪ੍ਰਨਾਮ ਹੈ ਨੀ, ਤੂੰ ਸਾਡੇ ਇਤਿਹਾਸ ਦੀ ਕੜੀਏ ਨੀ।
ਇਕ ਪਾਸੇ ਤਾਂ ਸਿੰਘ ਚਾਲੀ ਸੀ, ਪਰ ਮੁਗਲ ਫੌਜ 10 ਲੱਖ ਵਾਲੀ ਸੀ।
ਸਿੰਘਾਂ ਨੇ ਆਹੂ ਲਾਹ ਦਿੱਤੇ ਸੀ, ਅਜੀਤ, ਜੁਝਾਰ ਕਮਾਨ ਸੰਭਾਲੀ ਸੀ।
ਭਾਵੇਂ ਅਣਜੋੜ ਲੜਾਈ ਸੀ, ਫੌਜਾਂ ਗੁਰੂ ਦੀਆਂ ਨੇ ਤਬਾਹੀ ਮਚਾਈ ਸੀ।
ਮੁਗਲਾਂ ਦੇ ਪਤਨ ਦੀ ਨੀਂਹ ਰੱਖੀ ਸੀ, ਭਾਵੇਂ ਸਭ ਸਿੰਘਾਂ ਨੇ ਸ਼ਹੀਦੀ ਪਾਈ ਸੀ।
ਹੁਕਮ ਮੰਨ ਕੇ ਖਾਲਸੇ ਦਾ, ਗੁਰੂ ਜੀ ਨੇ ਇਹ ਬੋਲ ਕੇ ਤਾੜੀ ਮਾਰੀ ਸੀ।
ਸਿੱਖਾਂ ਦਾ ਗੁਰ ਹੈ ਤੁਰ ਚਲਿਆ, ਫੜ ਲਓ ਜੇ ਫੜ ਸਕਦੇ ਲਲਕਾਰ ਉਚਾਰੀ ਸੀ।
ਸਿੰਘ ਜਿੰਨੇ ਵੀ ਸ਼ਹੀਦ ਹੋਏ ਨੀ, ਸਭ ਤੇਰੀ ਬੁਕਲ ਨੇ ਲਕੋਏ ਨੀ।
'ਕਲੌੜੀਏ' ਜਦ ਵੀ ਨਤਮਸਤਕ ਹੋਏ ਨੀ, ਉਦੋਂ ਹੀ ਭੁੱਬਾਂ ਮਾਰ ਕੇ ਰੋਏ ਨੀ।

## ਸਰਹੰਦ ਦੀਏ ਕੰਧੇ

ਸਰਹੰਦ ਦੀਏ ਕੰਧੇ ਨੀ, ਭਾਵੇਂ ਨੇ 300 ਸਾਲ ਨੇ ਲੰਘੇ ਨੀ।
ਕੌਮ ਦਾ ਇਕ-ਇਕ ਅੱਥਰੂ ਨੀ, ਇਹਦਾ ਤੈਥੋਂ ਹਿਸਾਬ ਪਿਆ ਮੰਗੇ ਨੀ।
ਮਾਸੂਮਾਂ ਤੇ ਤੂੰ ਜ਼ੁਲਮ ਕਮਾਇਆ ਸੀ, ਬੇਸ਼ਰਮੇ ਤੈਨੂੰ ਤਰਸ ਨਾ ਆਇਆ ਸੀ।
ਕਿਉਂ ਨਾ ਗ਼ਰਕ ਤੂੰ ਹੋਈ ਨੀ, ਜਦੋਂ ਆਪਣੇ ਵਿੱਚ ਚਿਣਾਇਆ ਸੀ।
ਸੀਨ ਜਦੋਂ ਚੇਤੇ ਆਉਂਦਾ ਏ, ਤੈਨੂੰ ਸਭ ਲਾਹਨਤਾਂ ਹੀ ਪਾਉਂਦੇ ਹਾਂ।
ਕਲੰਕ ਤੇਰਾ ਧੋਇਆ ਨਹੀਂ ਜਾਣਾ, ਪਰ ਸ਼ਹੀਦਾਂ ਦੀਆਂ ਵਾਰਾਂ ਗਾਉਂਦੇ ਹਾਂ।
ਉਦੋਂ ਧਰਤੀ ਸੀ ਕੰਬ ਗਈ, ਰੋ ਰੋ ਕੇ ਸੀ ਉਹ ਹੰਭ ਗਈ।
ਘੜੀ ਪਲ ਸਮਾਂ ਵੀ ਰੁਕਿਆ ਸੀ, ਪਰ ਤੂੰ ਚੁਪਕੇ ਸੀ ਲੰਘ ਗਈ।
'ਕਲੌੜ' ਨੇੜੇ ਹੀ ਵਰਤਿਆ ਇਹ ਭਾਣਾ ਨੀ, ਸਾਥੋਂ ਨਹੀ ਭੁਲਿਆ ਜਾਣਾ ਨੀ।
ਦਾਗ਼ ਮੱਥੇ ਤੇਰੇ ਲਗਿਆ ਜੋ, ਰਹਿੰਦੀ ਦੁਨੀਆ ਤੀਕ ਤੈਥੋਂ ਧੋਇਆ ਜਾਣਾ ਨੀ।

ਪ੍ਰਿੰ: ਨਸੀਬ ਸਿੰਘ 'ਸੇਵਕ'

◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆

ਅੰਦਰ ਪੜ੍ਹੋ ਸੰਪਾਦਕੀ

**ਸਰਹਿੰਦ ਦੀ ਖੂਨੀ ਦੀਵਾਰ ਅਤੇ ਚਮਕੌਰ ਦੀ ਕੱਚੀ ਗੜ੍ਹੀ ਹਮੇਸ਼ਾ ਹੀ ਸਿੱਖਾਂ ਦੀ ਅਣਖ਼ਤੇ ਗ਼ੈਰਤ ਦੇ ਨਾਲ-ਨਾਲ ਉਨ੍ਹਾਂ ਦੀ ਸੂਰਬੀਰਤਾ ਦੀਆਂ ਬਾਤਾਂ ਪਾਉਂਦੀਆਂ ਰਹਿਣਗੀਆਂ...!!!**

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com or bhaiditsinghpatrika@yahoo.com

## ਇਸ ਮਹੀਨੇ ਦੇ ਲੇਖਕ


ਡਾ. ਹਰਚੰਦ ਸਿੰਘ ਸਰਹਿੰਦੀ


ਪ੍ਰੋ: ਜਸਵੰਤ ਸਿੰਘ ਕੈਲਵੀ


ਸ. ਕਰਨੈਲ ਸਿੰਘ ਸੋਮਲ


ਸ. ਲਾਲ ਸਿੰਘ ਲਾਲੀ


ਸ. ਮੇਜਰ ਸਿੰਘ ਇਸਰੂ


ਸ. ਇਕਵਾਕ ਸਿੰਘ ਪੱਟੀ


ਸ. ਬਲਬੀਰ ਸਿੰਘ ਬੇਲੀ


ਸ. ਫਤਹਿ ਸਿੰਘ ਬਾਗੜੀ


ਸ. ਹਰਬੰਸ ਸਿੰਘ ਸ਼ਾਨ


ਸ਼੍ਰੀ ਰਮੇਸ਼ ਬੱਗਾ


ਸ਼੍ਰੀ ਸੁਰਜੀਤ ਦੇਵਲ


ਸ. ਜਸਪਾਲ ਸਿੰਘ ਕੰਵਲ


ਬੀਬਾ ਕੁਲਵਿੰਦਰ ਕੌਰ ਮਹਿਕ


ਬੀਬਾ ਵਰਿੰਦਰ ਕੌਰ ਰੰਧਾਵਾ

ਬੀਬਾ ਸਤਨਾਮ ਕੌਰ

ਮੁੰਬਈ ਵਾਲੇ

ਸ. ਰੇਣੁਕਾ ਸਰਬਜੀਤ ਸਿੰਘ

ਸ. ਅਮਨਦੀਪ ਸਿੰਘ

ਸ. ਹਰਜੀਬ ਸਿੰਘ



# ਭਾਈ ਦਿੱਤ ਸਿੰਘ ਪੱਤ੍ਰਿਕਾ

ਮੁੱਲ 20/- *ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ*

ਅੰਕ 84 ਸਾਲ 7 6 ਦਸੰਬਰ 2016 (ਮਾਸਿਕ, ਪੰਜਾਬੀ) ਕੁੱਲ ਪੰਨੇ 48




## ਤੱਤਕਰਾ




**ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ** # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 **ਫੋਨ:**- 9465216530

bhaiditsinghpatrikachd@gmail.com, or bhaiditsinghpatrika@yahoo.com




**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

***ਚੰਦਿਆਂ ਦਾ ਵੇਰਵਾ***

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਭਾਈ ਦਿੱਤ ਸਿੰਘ ਪੱਤ੍ਰਿਕਾ*

*A/C No. 65139724105, IFSC Code: STBP0000435,*

*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।*


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ*।

*ਕਿਸ਼ਤ ਨੰ: 21 (ਲੜੀਵਾਰ)*

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਕ੍ਰਿਤ **'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼'** ਜਿਸ ਨੂੰ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਸੰਪਾਦਿਤ ਕੀਤਾ ਹੈ, ਨੂੰ ਲੜੀਵਾਰ ਪੇਸ਼ ਕੀਤਾ ਜਾ ਰਿਹਾ ਹੈ। ਉਮੀਦ ਕਰਦੇ ਹਾਂ ਕਿ ਪਾਠਕ ਇਸ ਤੋਂ ਅਹਿਮ ਜਾਣਕਾਰੀ ਅਤੇ ਲਾਹੇ ਪ੍ਰਾਪਤ ਕਰਨਗੇ। **ਮੁੱਖ ਸੰਪਾਦਕ***

ਸਾਡੇ ਦੇਸ਼ ਦਿਆਂ ਲੋਕਾਂ ਵਿੱਚ ਕਈ ਤਰ੍ਹਾਂ ਦੇ ਭੇਸ ਚਲੇ ਹੋਏ ਹਨ ਅਤੇ ਹਰ ਇੱਕ ਅਕਾਲ ਪੁਰਖ ਦੇ ਪਾਸ ਪਹੁੰਚਨੇ ਦਾ ਦਾਵਾ ਕਰਦਾ ਹੈ ਅਤੇ ਅਪਨੇ ਭੇਸ ਅਤੇ ਮਤ ਨੂੰ ਸਭ ਤੋਂ ਚੰਗਾ ਕਹਿੰਦੇ ਹਨ ਪ੍ਰੰਤੂ ਗੁਰੂ ਜੀ ਮਹਾਰਾਜ ਦਾ ਸਿਧਾਂਤ ਹੈ ਕਿ ਜਿਨ੍ਹਾਂ ਭੇਸਾਂ ਅਤੇ ਉਕਤੀਆਂ ਕਰਕੇ ਪ੍ਰਮਾਤਮਾ ਦੀ ਪਰਾਪਤੀ ਨਹੀਂ ਹੁੰਦੀ ਹੈ ਜੈਸਾ ਕਿ ਪਵਿਤਰ ਸ਼ਬਦ ਹੈ:-

**ਸਿਰੀਰਾਗੁ ਮਹਲਾ ੫ ਘਰੁ ੫॥**

ਜਾਨਉ ਨਹੀ ਭਾਵੈ ਕਵਨ ਬਾਤਾ॥ ਮਨ ਖੋਜਿ ਮਾਰਗੁ॥੧॥ ਰਹਾਉ॥ਧਿਆਨੀ ਧਿਆਨੁ ਲਾਵਹਿ॥ ਗਿਆਨੀ ਗਿਆਨੁ ਕਮਾਵਹਿ॥ ਪ੍ਰਭੁ ਕਿਨ ਹੀ ਜਾਤਾ॥੧॥ ਭਗਉਤੀ ਰਹਤ ਜੁਗਤਾ॥ ਜੋਗੀ ਕਹਤ ਮੁਕਤਾ॥ ਤਪਸੀ ਤਪਹਿ ਰਾਤਾ॥੨॥ ਮੋਨੀ ਮੋਨਿਧਾਰੀ॥ ਸਨਿਆਸੀ ਬ੍ਰਹਮਚਾਰੀ॥ ਉਦਾਸੀ ਉਦਾਸਿ ਰਾਤਾ॥ ੩॥ ਭਗਤਿ ਨਵੈ ਪਰਕਾਰਾ॥ ਪੰਡਿਤੁ ਵੇਦੁ ਪੁਕਾਰਾ॥ ਗਿਰਸਤੀ ਗਿਰਸਤਿ ਧਰਮਾਤਾ॥੪॥ ਇਕ ਸਬਦੀ ਬਹੁ ਰੂਪਿ ਅਵਧੂਤਾ॥ ਕਾਪੜੀ ਕਉਤੇ ਜਾਗੂਤਾ॥ ਇਕਿ ਤੀਰਥਿ ਨਾਤਾ॥੫॥ ਨਿਰਹਾਰ ਵਰਤੀ ਆਪਰਸਾ॥ ਇਕਿ ਲੂਕਿ ਨ ਦੇਵਹਿ ਦਰਸਾ॥ ਇਕਿ ਮਨ ਹੀ ਗਿਆਤਾ॥੬॥ਘਾਟਿ ਨ ਕਿਨ ਹੀ ਕਹਾਇਆ॥ ਸਭ ਕਰਤੇ ਹੈ ਪਾਇਆ॥ ਜਿਸੁ ਮੇਲੇ ਸੋ ਭਗਤਾ॥੭॥ ਸਗਲ ਉਕਤਿ ਉਪਾਵਾ॥ ਤਿਆਗੀ ਸਰਨਿ ਪਾਵਾ॥ ਨਾਨਕੁ ਗੁਰ ਚਰਣਿ ਪਰਾਤਾ॥੮॥੨॥੨੭॥

(ਅੰਗ ੭੧)

ਜਿਸ ਦਾ ਭਾਵ ਇਹ ਹੈ ਕਿ ਇਹ ਪੁਰਸ਼ ਨਹੀਂ ਜਾਣਦਾ ਹੈ ਕਿ ਪ੍ਰਮਾਤਮਾ ਨੂੰ ਕਉਣ ਬਾਤ ਭਾਉਂਦੀ ਹੈ ਹੇ ਮਨ ਤੂੰ ਉਸ ਮਾਰਗ ਦਾ ਖੋਜ ਕੱਢ। ਧਿਆਨੀ ਲੋਗ ਧਿਆਨ ਲਾਉਂਦੇ ਹਨ ਗਿਆਨੀ ਲੋਗ ਗਿਆਨ ਦਾ ਹੀ ਘੋਟਾ ਚਾੜ੍ਹਦੇ ਹਨ। ਪਰ ਇਹ ਪਤਾ ਨਹੀਂ ਹੈ ਕਿ ਪ੍ਰਮੇਸ਼ਵਰ ਕਿਸਨੇ ਜਾਣਿਆ ਹੈ। ਭਗਉਤੀ ਜੋ ਇਕ ਤਰ੍ਹਾਂ ਦੇ ਭੇਖੀ ਲੋਗ ਹੁੰਦੇ ਹਨ ਓਹ ਅਪਨੇ ਆਪ ਨੂੰ ਜੁਗਤ ਤੋਂ ਬਿਨ੍ਹਾਂ ਸਦਾਉਂਦੇ ਹਨ। ਜੋਗੀ ਕਹਿੰਦੇ ਹਨ ਕਿ ਅਸੀਂ ਹੀ ਮੁਕਤ ਹਾਂ। ਤਪੱਸਵੀ ਲੋਗ ਤਪ ਵਿੱਚ ਲਗੇ ਹੋਏ ਹਨ, ਮੋਨੀ ਲੋਗਾਂ ਦੇ ਮੋਨ ਨੇ ਧਾਰਨ ਕੀਤਾ ਹੋਇਆ ਹੈ ਅਰਥਾਤ ਓਹ ਚੁਪ ਰਹਿਣੇ ਨੂੰ ਅਪਨੀ ਵਡਿਆਈ ਸਮਝਦੇ ਹਨ। ਫਿਰ ਸੰਨਯਾਸੀ ਅਤੇ ਬ੍ਰਹਮ ਚਾਰੀਆਂ ਦਾ ਫਿਰਕਾ ਹੈ, ਉਦਾਸੀ ਲੋਗ ਅਪਨੇ ਉਦਾਸ ਵਿੱਚ ਹੀ ਮਸਤ ਹਨ। ਫਿਰ ਨੌਂ ਪ੍ਰਕਾਰ ਦੇ ਭਗਤ ਹਨ। ਪੰਡਤ ਲੋਗ ਵੇਦਾਂ ਦੀ ਪੁਕਾਰ ਕਰਦੇ ਹਨ। ਗ੍ਰਹਸਤੀ ਗ੍ਰਸਤ ਵਿੱਚ ਰਹਿਣੇ ਨੂੰ ਧਰਮਾਤਮਾਂ ਸਮਝਦੇ ਹਨ। ਇਕ ਸ਼ਬਦ ਨੂੰ ਧਾਰਨ ਕਰਕੇ ਕਈ ਤਰ੍ਹਾਂ ਦੇ ਰੂਪ ਧਾਰਕੇ ਅਵਧੂ ਹੋਏ ਹਨ। ਗਪੜੀ ਲੋਗ ਜਾਗਾ ਕੱਟਕੇ ਹੀ ਵਡਿਆਈ ਸਮਝਦੇ ਹਨ। ਇਕ ਤੀਰਥਾਂ ਦੇ ਇਸ਼ਨਾਨ ਕਰਣੇ ਨੂੰ ਹੀ ਗਤੀ ਸਮਝਦੇ ਹਨ। ਇਕ ਨਿਰਾਹਾਰ ਵਰਤੀ ਰਹਿਨ ਨੂੰ ਹੀ ਚੰਗਾ ਸਮਝਦੇ ਹਨ। ਇਕ ਲੋਗਾਂ ਨੂੰ ਦਰਸ ਵਿਖਾਉਣ ਦਾ ਦਾਵਾ ਕਰਦੇ ਹਨ। ਇੱਕ ਕਹਿੰਦੇ ਹਨ ਕਿ ਅਸੀਂ ਮਨ ਵਿੱਚ ਗਿਆਨਵਾਨ ਹਾਂ। ਕਿਸੇ ਨੇ ਘਟ ਨਹੀਂ ਕਹਾਇਆ।

ਮਹਾਰਾਜ ਫਰਮਾਉਂਦੇ ਹਨ ਕਿ ਅਕਾਲ ਪੁਰ ਜਿਸ ਨੂੰ ਮੇਲੇ ਸੋ ਭਗਤ ਹੈ, ਸਾਰੀਆਂ ਉਕਤੀਆਂ ਯੁਕਤੀਆਂ ਅਤੇ ਉਪਾਵਾਂ ਨੂੰ ਤਿਆਗ ਕੇ ਆਪ ਦੀ ਸਰਨ ਪਿਆ ਹਾਂ, ਗੁਰੂ ਜੀ ਮਹਾਰਾਜ ਫਰਮਾਉਂਦੇ ਹਨ ਕਿ ਗੁਰੂ ਦੇ ਚਰਨਾਂ ਵਿੱਚ ਲਗਕੇ ਇਹ ਮਾਨੁਸ਼ ਅਪਨੇ ਜੀਵਨ ਨੂੰ ਸਫਲ ਕਰ ਸਕਦਾ ਹੈ।

*ਕਿਆ ਇਸ ਸ਼ਬਦ ਨੂੰ ਵਿਚਾਰਨ ਵਾਲੇ ਭਾਈ ਇਨ੍ਹਾਂ ਭੇਖਾਂ ਦੇ ਵੱਸ ਵਿੱਚ ਹੋ ਕੇ ਗੁਰੂ ਮਹਾਰਾਜ ਦੇ ਉੱਤਮ ਸਿਧਾਂਤ ਤੋਂ ਬੇ ਪ੍ਰਵਾਹ ਰਹਿਣਗੇ?*

ਇਸ ਸੰਸਾਰ ਦੇ ਲੋਗ ਸੰਸਾਰਕ ਪਦਾਰਥਾਂ ਅਤੇ ਸੰਸਾਰਕ ਸਨਬੰਧੀਆਂ ਨਾਲ ਹੀ ਵਿਸ਼ੇਸ਼ ਪ੍ਰੀਤੀ ਕਰਦੇ ਹਨ ਪ੍ਰੰਤੂ ਗੁਰੂ ਜੀ ਮਹਾਰਾਜ ਦਾ ਸਿਧਾਂਤ ਹੈ ਕਿ ਪ੍ਰਮਾਤਮਾ ਹੀ ਇਸ ਜਗਤ ਵਿੱਚ ਸਭ ਤੋਂ ਵੱਧਕੇ ਪਿਆਰਾ ਹੈ ਜੈਸਾ ਕਿ ਮਹਾਰਾਜ ਨੇ ਫਰਮਾਇਆ ਹੈ:

**ਸਿਰੀਰਾਗੁ ਮਹਲਾ ੫॥**

ਪੈ ਪਾਇ ਮਨਾਈ ਸੋਇ ਜੀਉ॥ ਸਤਿਗੁਰ ਪੁਰਖਿ ਮਿਲਾਇਆ ਤਿਸੁ ਜੇਵਡੁ ਅਵਰੁ ਨ ਕੋਇ ਜੀਉ॥੧॥ ਰਹਾਉ॥ ਗੋਸਾਈ ਮਿਹੰਡਾ ਇਠੜਾ॥ ਅੰਮ ਅਬੇ ਥਾਵਹੁ ਮਿਠੜਾ॥ ਭੈਣ ਭਾਈ ਸਭਿ ਸਜਣਾ ਤੁਧੁ ਜੇਹਾ ਨਾਹੀ ਕੋਇ ਜੀਉ॥੧॥ ਤੇਰੈ ਹੁਕਮੇ ਸਾਵਣੁ ਆਇਆ॥ ਮੈ ਸਤ ਕਾ ਹਲੁ ਜੋਆਇਆ॥ ਨਾਉ ਬੀਜਣ ਲਗਾ ਆਸ ਕਰਿ ਹਰਿ ਬੋਹਲ ਬਖਸ ਜਮਾਇ ਜੀਉ॥੨॥ ਹਉ ਗੁਰ ਮਿਲਿ ਇਕੁ ਪਛਾਣਦਾ॥ ਦੁਯਾ ਕਾਗਲੁ ਚਿਤਿ ਨ ਜਾਣਦਾ॥ ਹਰਿ ਇਕਤੈ ਕਾਰੈ ਲਾਇਓਨੁ ਜਿਉ ਭਾਵੈ ਤਿਵੈ ਨਿਬਾਹਿ ਜੀਉ॥੩॥ ਤੁਸੀ ਭੋਗਿਹੁ ਭੁੰਚਹੁ ਭਾਈਹੋ॥ ਗੁਰਿ ਦੀਬਾਣਿ ਕਵਾਇ ਪੈਨਾਈਓ॥ ਹਉ ਹੋਆ ਮਾਹਰੁ ਪਿੰਡ ਦਾ ਬੰਨਿ ਆਦੇ ਪੰਜਿ ਸਰੀਕ ਜੀਉ॥੪॥ ਹਉ ਆਇਆ ਸਾਮ੍ਹੈ ਤਿਹੰਡੀਆ॥ ਪੰਜਿ ਕਿਰਸਾਣ ਮੁਜੇਰੇ ਮਿਹਡਿਆ॥ ਕੰਨੁ ਕੋਈ ਕਢਿ ਨ ਹੰਘਈ ਨਾਨਕ ਵੁਠਾ ਘੁਘਿ ਗਿਰਾਉ ਜੀਉ॥੫॥

*(ਅੰਗ ੭੩)*

ਜਿਸ ਦਾ ਭਾਵ ਇਹ ਹੈ ਕਿ ਉਸ ਪਰਮਾਤਮਾ ਨੂੰ ਪੈਰੀਂ ਪੈ ਕੇ ਮਨਾਈਏ, ਸਤਿ ਗੁਰੂ ਨੇ ਉਸ ਅਕਾਲ ਪੁਰਖ ਨਾਲ ਮਿਲਾਇਆ ਹੈ ਉਸ ਜੈਸਾ ਹੋਰ ਕੋਈ ਵਡਾ ਨਹੀਂ ਹੈ। ਮੇਰਾ ਗੋਸਾਈਂ ਵਡਾ ਪਿਆਰਾ ਹੈ ਅਤੇ ਮਾਤਾ ਪਿਤਾ ਆਦਿਕ ਤੇ ਭੀ ਓਹ ਮਿੱਠਾ ਅਰਥਾਤ ਪਿਆਰਾ ਹੈ। ਭੈਣ ਭਾਈ ਸਭ ਸੱਜਨ ਹੁੰਦੇ ਹਨ ਪ੍ਰੰਤੂ ਹੇ ਪ੍ਰਮਾਤਮਾ ਆਪ ਜੈਸਾ ਕੋਈ ਨਹੀਂ ਹੈ। ਤੇਰੇ ਹੁਕਮ ਦਾ ਸਦਕਾ ਮਾਨੁਖ ਜਨਮ ਵਿੱਚ ਆਇਆ ਹਾਂ, ਮੈਨੇ ਸਤ ਰੂਪੀ ਹਲ ਜੁਆ ਦਿਤਾ ਹੈ, ਪ੍ਰਮਾਤਮਾ ਦੇ ਨਾਮ ਦਾ ਬੀਜ ਬੀਜਕੇ ਆਸ਼ਾ ਕਰਨੇ ਲਗਿਆ ਹਾਂ, ਅਕਾਲ ਪੁਰਖ ਨੇ ਬਖਸ਼ਸ਼ ਦਾ ਬੋਹਲ ਜਮਾ ਦਿੱਤਾ ਹੈ। ਮੈਂ ਗੁਰੂ ਨਾਲ ਮਿਲਕੇ ਇਕ ਪਛਾਨਿਆ ਹੈ, ਦੂਜੀ ਕੋਈ ਗਲ ਚਿੱਤ ਵਿੱਚ ਨਹੀਂ ਜਾਣਦਾ ਹਾਂ ਪ੍ਰਮਾਤਮਾ ਨੇ ਇਕੋ ਹੀ ਕਾਰੇ ਲਾਇਆ ਹੈ। ਹੇ ਪ੍ਰਮਾਤਮਾ ਜਿਸ ਤਰ੍ਹਾਂ ਆਪ ਨੂੰ ਭਾਵੇਂ ਉਸ ਤਰ੍ਹਾਂ ਨਿਬਾਹੋ। ਹੇ ਭਾਈਓ ! ਤੁਸੀਂ ਭੋਗੇ ਅਤੇ ਦੂਜਿਆਂ ਨੂੰ ਖੁਆਓ ਪਿਆਓ, ਗੁਰਾਂ ਦੇ ਦੀਵਾਨ ਵਿੱਚ ਸੁਭ ਗੁਣਾਂ ਦੀ ਪੁਸ਼ਾਕ ਪਹਿਣੋ, ਮੈਂ ਪ੍ਰਮਾਤਮਾ ਦੇ ਪਿੰਡ ਅਰਥਾਤ ਇਸ ਸਰੀਰ ਦਾ ਚੌਧਰੀ ਹੋ ਗਿਆ ਹਾਂ। ਪੰਜ ਸ਼ਰੀਕ ਅਰਥਾਤ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਬੰਨ੍ਹ ਲਿਆਂਦੇ ਹਨ। ਮੈਂ ਤੁਹਾਡੀ ਆਸਾ ਕਰਕੇ ਆਇਆ ਹਾਂ। ਪੰਜ ਕਿਰਸਾਨ ਅਰਥਾਤ ਪੰਜ ਗਿਆਨ ਇੰਦ੍ਰੇ ਕਾਬੂ ਕਰ ਲਏ ਹਨ, ਕੋਈ ਭੀ ਕੰਨ ਨਹੀਂ ਖਿਸਕਾਉਂਦਾ ਹੈ, ਗੁਰੂ ਜੀ ਮਹਾਰਾਜ ਫਰਮਾਉਂਦੇ ਹਨ ਕਿ ਅਸੀਂ ਉਸ ਪਿੰਡ ਵਿੱਚ ਅਛੀ ਤਰ੍ਹਾਂ ਵਸਦੇ ਹਾਂ।

*ਕਿਆ ਇਸ ਸ਼ਬਦ ਦੇ ਵਿਚਾਰ ਕਰਨੇ ਵਾਲੇ ਭਾਈ ਨਿਰਾ ਪੁਰਾ ਸੰਸਾਰਕ ਬਾਤਾਂ ਵਿੱਚ ਹੀ ਲਗੇ ਅ: ਪੁਰਖ ਨੂੰ ਭੁਲ ਜਾਨਗੇ?*

ਇਸ ਸੰਸਾਰ ਦੇ ਜੀਵ ਅਪਨੀ ਲਗਨ ਸੰਸਾਰ ਦੀਆਂ ਪਦਾਰਥਾਂ ਵਿੱਚ ਬਹੁਤ ਲਾਉਂਦੇ ਹਨ ਪ੍ਰੰਤੂ ਪ੍ਰਮੇਸ਼ਵਰ ਦੇ ਪਿਆਰੇ ਉਸ ਅਕਾਲ ਪੁਰਖ ਪਰ ਹੀ ਤਾਨ ਮਾਨ ਲਾਂਦੇ ਹਨ, ਜੈਸਾ ਕਿ ਗੁਰ ਜੀ ਮਹਾਰਾਜ ਨੇ ਫੁਰਮਾਹਿਆ ਹੈ:

**ਸਿਰੀਰਾਗੁ ਮਹਲਾ ੫॥**

ਹਉ ਵਾਰੀ ਘੁੰਮਾ ਜਾਵਦਾ॥ ਇਕ ਸਾਹਾ ਤੁਧੁ ਧਿਆਇਦਾ॥ ਉਜੜੁ ਥੇਹੁ ਵਸਾਇਓ ਹਉ ਤੁਧ ਵਿਟਹੁ ਕੁਰਬਾਣੁ ਜੀਉ॥੬॥ ਹਰਿ ਇਠੈ ਨਿਤ ਧਿਆਇਦਾ॥ ਮਨਿ ਚਿੰਦੀ ਸੋ ਫਲੁ ਪਾਇਦਾ॥ ਸਭੇ ਕਾਜ ਸਵਾਰਿਅਨੁ ਲਾਹੀਅਨੁ ਮਨ ਕੀ ਭੁਖ ਜੀਉ॥੭॥ ਮੈਂ ਛਡਿਆ ਸਭੋ ਧੰਧੜਾ॥ ਗੋਸਾਈ ਸੇਵੀ ਸਚੜਾ॥ ਨਉ ਨਿਧਿ ਨਾਮੁ ਨਿਧਾਨੁ ਹਰਿ ਮੈਂ ਪਲੈ ਬਧਾ ਛਿਕਿ ਜੀਉ॥੮॥ ਮੈ ਸੁਖੀ ਹੂੰ ਸੁਖੁ ਪਾਇਆ॥

ਗੁਰਿ ਅੰਤਰਿ ਸਬਦੁ ਵਸਾਇਆ॥ ਸਤਿਗੁਰਿ ਪੁਰਖਿ ਵਿਖਾਲਿਆ ਮਸਤਕਿ ਧਰਿ ਕੈ ਹਥੁ ਜੀਉ॥੯॥ ਮੈ ਬਧੀ ਸਚੁ ਧਰਮ ਸਾਲ ਹੈ॥ ਗੁਰਸਿਖਾ ਲਹਦਾ ਭਾਲਿ ਕੈ॥ ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ॥੧੦॥ ਸੁਣਿ ਗਲਾ ਗੁਰ ਪਹਿ ਆਇਆ॥ ਨਾਮੁ ਦਾਨੁ ਇਸਨਾਨੁ ਦਿੜਾਇਆ॥ ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ॥੧੧॥ *(ਅੰਗ ੭੩)*

ਇਸ ਪਵਿਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਮੈਂ ਵਾਰੀ ਅਤੇ ਘੋਲ ਘੁਮਾਈ ਜਾਵਾਂ, ਹੇ ਅਕਾਲ ਪੁਰਖ ਇਕ ਆਪ ਪਾਤਸ਼ਾਹ ਨੂੰ ਮੈਂ ਧਿਆਉਂਦਾ ਹਾਂ। ਉਜਾੜਿਆ ਹੋਇਆ ਥੇਹ ਆਪ ਨੇ ਵਸਾ ਦਿਤਾ ਹੈ। ਮੈਂ ਆਪ ਉਤੋਂ ਕੁਰਬਾਨ ਜਾਵਾਂ, ਮੈਂ ਅਕਾਲ ਪੁਰਖ ਪਿਆਰੇ ਨੂੰ ਨਿਤ ਧਿਆਉਂਦਾ ਹਾਂ ਜਿਸ ਨੇ ਮਨ ਦੀ ਭੁਖ ਉਤਾਰ ਦਿੱਤੀ ਹੈ। ਮੈਨੇ ਸਾਰੇ ਧੰਨੇ ਛਡ ਦਿੱਤੇ ਹਨ। ਅਤੇ ਸਚੇ ਗਸਾਈਂ ਦੀ ਸੇਵਾ ਮੈਨੇ ਕਰ ਲਈ ਹੈ। ਪਰਮਾਤਮਾ ਦਾ ਨਾਮ ਨੌ ਨਿਧਾਂ ਦਾ ਖਜ਼ਾਨਾ ਹੈ ਉਸ ਨੂੰ ਮੈਨੇ ਘੁਟਕੇ ਪੱਲੇ ਬੰਨ੍ਹ ਲਿਆ ਹੈ, ਮੈਂ ਸੁਖੀ ਹਾਂ ਅਤੇ ਸੁਖ ਪਾਲਿਆ ਹੈ ਗੁਰਾਂ ਨੇ ਦਿਲ ਵਿੱਚ ਸ਼ਬਦ ਵਸਾ ਦਿੱਤਾ ਹੈ। ਸਤਿਗੁਰਾਂ ਨੇ ਉਸ ਪਰਮਾਤਮਾ ਦਾ ਦਰਸ਼ਨ ਮਸਤਕ ਪਰ ਹੱਥ ਧਰਕੇ ਕਰਾ ਦਿੱਤਾ ਹੈ। ਮੈਨੇ ਸੱਚੀ ਧਰਮਸਾਲ ਬੰਨ੍ਹੀ ਹੈ। ਗੁਰਾਂ ਦਿਆਂ ਸਿਖਾਂ ਨੂੰ ਭਾਲਕੇ ਲਿਆਂਦਾ ਹੈ, ਪੈਰ ਉਨ੍ਹਾਂ ਦੇ ਧੋਂਦਾ ਹਾਂ, ਪੱਖਾ ਝੱਲਦਾ ਹਾਂ, ਅਤੇ ਉਨ੍ਹਾਂ ਦੇ ਪੈਰਾਂ ਨੂੰ ਨਿਵ ਨਿਵਕੇ ਲਗਦਾ ਹਾਂ। ਸੁਣਕੇ ਗੱਲ ਗੁਰਾਂ ਦੀ ਸ਼ਰਣ ਵਿੱਚ ਆ ਗਿਆ ਹਾਂ ਉਨ੍ਹਾਂ ਨੇ ਨਾਮ, ਦਾਨ ਅਤੇ ਇਸ਼ਨਾਨ ਦੀ ਸਿੱਖਯਾ ਦਿਤੀ ਹੈ। ਜਿਸ ਕਰਕੇ ਸੱਚ ਦੀ ਬੇੜੀ ਵਿੱਚ ਚੜ੍ਹਕੇ, ਗੁਰੂ ਜੀ ਮਹਾਰਾਜ ਫਰਮਾਉਂਦੇ ਹਨ ਕਿ ਸਾਰੇ ਹੀ ਮੁਕਤ ਹੋ ਗਏ ਹਨ।

*ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਅਪਨੇ ਪਵਿਤ੍ਰ ਸਤਿਗੁਰਾਂ ਦੀ ਸਿਖਆ ਨੂੰ ਛਡਕੇ ਅਤੇ ਅਕਾਲ ਪੁਰਖ ਦੀ ਸੱਚੀ ਓਟ ਤੋਂ ਮੁੱਖ ਮੋੜਕੇ ਹੋਰ ਮਤ ਮਤਾਂਤ੍ਰਾਂ ਵਿੱਚ ਭਟਕਦੇ ਫਿਰਨਗੇ?*

ਇਸ ਸੰਸਾਰ ਦੇ ਲੋਗ ਕਈ ਤਰ੍ਹਾਂ ਦਿਆਂ ਅਡੰਬਰਾਂ ਵਿੱਚ ਲਗੇ ਹੋਏ ਹਨ ਅਪਨੇ-ਅਪਨੇ ਮਜ਼ਬੀ ਅਸੂਲਾਂ ਦੀ ਪੈਰਵੀ ਵਿੱਚ ਮਸਤ ਹਨ ਪ੍ਰੰਤੂ ਗੁਰੂ ਜੀ ਮਹਾਰਾਜ ਦੇ ਸਿਧਾਂਤ ਅਨੁਸਾਰ ਹੁਣ ਅਕਾਲ ਪੁਰਖ ਦੇ ਪਾਉਣੇ ਅਤੇ ਮੁਕਤ ਹੋਣ ਦਾ ਸੁਖਾਲਾ ਰਸਤਾ ਨਿਕਲ ਆਇਆ ਹੈ ਇਸ ਵਾਸਤੇ ਹੇ ਸੰਸਾਰ ਦੇ ਜੀਵੋ ਮਤ ਮਤਾਂਤਰਾਂ ਦਿਆਂ ਝਗੜਿਆਂ ਵਿੱਚ ਪ੍ਰਵਿਰਤ ਨ ਹੋਵੋ ਜੈਸਾ ਕਿ ਪਵਿਤ੍ਰ ਬਚਨ ਹਨ:-

**ਸਿਰੀਰਾਗੁ ਮਹਲਾ ੫॥**

ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ॥ ਦੇ ਕੰਨੁ ਸੁਣਹੁ ਅਰਦਾਸਿ ਜੀਉ॥ ਠੋਕਿ ਵਜਾਇ ਸਭ ਡਿਠੀਆ ਤੁਸਿ ਆਪੇ ਲਇਅਨੁ ਛਡਾਇ ਜੀਉ॥ ੧੨॥ਹੁਣਿ ਹੁਕਮੁ ਹੋਆ ਮਿਹਰਵਾਣ ਦਾ॥ ਪੈ ਕੋਇ ਨ ਕਿਸੈ ਰਞਾਣਦਾ॥ ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥੧੩॥ *(ਅੰਗ ੭੪)*

ਜਿਸ ਦਾ ਭਾਵ ਇਹ ਹੇ ਕਿ ਸਾਰੀ ਸਰਿਸ਼ਟੀ ਦੇ ਲੋਗ ਦਿਨ ਰਾਤ ਹੀ ਪਰਮਾਤਮਾ ਨੂੰ ਸੇਵੰਦੇ ਹਨ ਕਿ ਪਰਮਾਤਮਾ ਕੰਨ ਦੇਕੇ ਸਾਡੀ ਅਰਦਾਸ ਸੁਣਨਗੇ। ਸਭ ਮਤ ਮਤਾਂਤਰਾਂ ਨੂੰ ਠੋਕ ਵਜਾਇਕੇ ਵੇਖ ਲਿਆ ਹੈ ਓਹ ਆਪੇ ਹੀ ਅਪਨੇ ਸਚੇ ਭਗਤ ਨੂੰ ਛਡਾਇ ਲੈਂਦਾ ਹੈ। ਹੁਣ ਅਕਾਲ ਪੁਰਖ ਮਿਹਰਵਾਨ ਦਾ ਹੁਕਮ ਹੋ ਗਿਆ ਹੈ। ਕੋਈ ਕਿਸੇ ਨੂੰ ਦਬਾ ਨਹੀਂ ਸਕਦਾ ਹਾਂ, ਸਭ ਸੁਖਾਲੀ ਤੌਰ ਪਰ ਇਸ ਸੰਸਾਰ ਵਿੱਚ ਬਿਚਰ ਰਹੇ ਹਨ ਕਿਉਂਕਿ ਹਲੀਮੀ ਦਾ ਰਾਜ ਹੋ ਗਿਆ ਹੈ। ਝਿੰਮ ਝਿੰਮ ਅੰਮ੍ਰਿਤ ਵਰਸ ਰਹਿਆ ਹੈ ਅਕਾਲ ਪੁਰਖ ਦੇ ਬੁਲਾਇਆਂ ਹੋਇਆਂ ਬੋਲਦਾ ਹਾਂ। ਮੈਨੇ ਤੇਰੇ ਉਪਰ ਬਹੁਤ ਮਾਨ ਕੀਤਾ ਹੈ ਅਤੇ ਆਪੇ ਹੀ ਅਪਨੀ ਥਾਹਿ ਜਾਣਦਾ ਹੈ। ਪਰਮੇਸ਼ਵਰ ਇਛਾ ਪੂਰੀ ਕਰ ਦੇਂਦਾ ਹੈ। ਹੇ ਸੁਖ ਦਾਤਾ ਈਸ਼ਵਰ ਅਪਨਾ ਦਰਸ਼ਨ ਦੇਵੋ ਮੈਨੂੰ ਗਲ ਵਿੱਚ ਮਿਲਾ ਲਵੋ ਮੈਨੇ ਦੀਪ ਲੋਇ, ਪਤਾਲ ਭਾਲੇ ਹਨ। ਪ੍ਰੰਤੂ ਆਪ ਜੈਸਾ ਕੋਈ ਲੱਭਾ ਨਹੀਂ ਹੈ। ਆਪ ਹਰ ਇਕ ਜਗ੍ਹਾ ਬਯਾਪਕ ਹੋ ਰਹੇ ਹੋ। ਗੁਰੂ ਜੀ ਮਹਾਰਾਜ ਫਰਮਾਉਂਦੇ ਹਨ ਕਿ ਭਗਤਾਂ ਦਾ ਆਧਾਰ ਸਚਾਈ ਹੈ।

ਕਿਆ ਇਸ ਪਵਿਤ੍ਰ ਸ਼ਬਦ ਦੇ ਵਿਚਾਰ ਕਰਨੇ ਵਾਲੇ ਭਾਈ ਅਕਾਲ ਪੁਰਖ ਦੇ ਹੁਕਮ ਅਨੁਸਾਰ ਖਾਲਸਾ ਧਰਮ ਦਾ ਪ੍ਰਕਾਸ਼ ਨੂੰ, ਜੋ ਗੁਰੂ ਸਾਹਿਬਾਂ ਦੁਆਰਾ ਹੋਇਆ ਹੈ, ਗ੍ਰਿਹਨ ਨਾ ਕਰਕੇ ਹੋਰ ਪਾਸੇ ਭਟਕਦੇ ਫਿਰਨਗੇ?

ਚਲਦਾ

----- 0 -----

ਸੰਪਾਦਕੀ

# ਸਰਹਿੰਦ ਦੀ ਖ਼ੂਨੀ ਦੀਵਾਰ ਅਤੇ ਚਮਕੌਰ ਦੀ ਕੱਚੀ ਗੜ੍ਹੀ ਹਮੇਸ਼ਾ ਹੀ ਸਿੱਖਾਂ ਦੀ ਅਣਖ਼ ਤੇ ਗ਼ੈਰਤ ਦੇ ਨਾਲ-ਨਾਲ ਉਨ੍ਹਾਂ ਦੀ ਸੂਰਬੀਰਤਾ ਦੀਆਂ ਬਾਤਾਂ ਪਾਉਂਦੀਆਂ ਰਹਿਣਗੀਆਂ...!!!

*ਪ੍ਰਿੰ: ਨਸੀਬ ਸਿੰਘ ਸੇਵਕ*
*94652-16530*

ਇਹ ਸਦੀਵੀ ਸੱਚ ਹੈ ਕਿ ਸਿੱਖ ਧਰਮ ਦੀ ਨੀਂਹ ਸ਼ਹੀਦੀਆਂ ਉਪਰੰਤ ਪੱਕੇ ਤੌਰ ਤੇ ਰੱਖੀ ਗਈ ਸੀ ਭਾਵੇਂ ਕਿ ਗੁਰੂ ਨਾਨਕ ਦੇਵ ਜੀ ਤੋਂ ਸਿੱਖੀ ਦਾ ਪ੍ਰਚਾਰ ਸ਼ੁਰੂ ਹੋ ਗਿਆ ਸੀ ਉਦੋਂ ਤੋਂ ਹੀ ਚੁਣੌਤੀਆਂ ਦਾ ਸਾਹਮਣਾ ਕਰਨਾ ਪੈ ਰਿਹਾ ਸੀ ਤੇ ਆਖਰ ਪੰਜਵੇਂ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦੀ ਦੇਣੀ ਪਈ ਤਾਂ ਸਿੱਖ ਇਤਿਹਾਸ ਦੇ ਪੰਨਿਆਂ ਨੇ ਲਾਲ ਸੂਰਖ ਰੰਗ ਧਾਰਨ ਕਰ ਲਿਆ ਸੀ ਤੇ ਸ਼ਹੀਦੀਆਂ ਦੇ ਨਾਲ ਨਵੇਂ ਯੁੱਗ ਦੀ ਸ਼ੁਰੂਆਤ ਸ਼ੁਰੂ ਹੋ ਗਈ ਸੀ। ਇਸ ਸਿਲਸਲੇ ਦੀ ਲੜੀ ਵਿੱਚ ਗੁਰੂ ਤੇਗ ਬਹਾਦਰ ਜੀ ਦੀ ਚਾਂਦਨੀ ਚੌਂਕ (ਦਿੱਲੀ) ਵਿਖੇ ਦਿੱਤੀ ਗਈ ਸ਼ਹਾਦਤ ਦੇ ਨਾਲ ਅਨੇਕਾਂ ਹੀ ਸੂਰਬੀਰ ਸਿੰਘਾਂ ਨੇ ਕੌਮ ਲਈ ਜਾਨਾ ਕੁਰਬਾਨ ਕੀਤੀਆਂ ਅਤੇ ਇਹ ਸਿਲਸਿਲਾ ਅੱਜ ਤੱਕ ਨਿਰੰਤਰ ਚਲਦਾ ਆ ਰਿਹਾ ਹੈ ਪਰ ਇਸ ਪੰਜ ਸਦੀਆਂ ਦੌਰਾਨ ਸਰਹਿੰਦ ਦੀ ਖ਼ੂਨੀ ਦੀਵਾਰ ਅਤੇ ਚਮਕੌਰ ਦੀ ਕੱਚੀ ਗੜ੍ਹੀ ਵਿਖੇ ਵਾਪਰੇ ਘਟਨਾ ਕ੍ਰਮ ਅੱਜ ਤੱਕ ਸਿੱਖਾਂ ਦੇ ਹਿਰਦਿਆਂ ਵਿੱਚ ਬਿਲਕੁਲ ਏਂਦਾ ਪਏ ਨੇ ਜਿਵੇਂ ਕੱਲ ਦੀ ਗੱਲ ਹੋਵੇ। ਇਹ ਇਸ ਲਈ ਨਹੀਂ ਕਿ ਇਨ੍ਹਾਂ ਸਥਾਨਾਂ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਚਾਰੇ ਸ਼ਾਹਿਬਜ਼ਾਦੇ ਸ਼ਹੀਦ ਹੋਏ ਸਨ ਸਗੋਂ ਇਸ ਕਰਕੇ ਕਿ ਇਹ ਬਹੁਤ ਹੀ ਅਜੀਬੋ-ਗਰੀਬ ਕਿਸਮ ਦੀਆਂ ਸ਼ਹਾਦਤਾਂ ਸਨ ਜਿਵੇਂ ਕਿ 7 ਤੇ 9 ਸਾਲ ਦੇ ਦੋ ਮਾਸੂਮ ਬੱਚਿਆਂ ਨੂੰ ਜਿਉਂਦੇ ਜੀਅ ਨੀਹਾਂ ਵਿੱਚ ਚਿਣਵਾ ਦੇਣਾ। ਭਾਵੇਂ ਕਿ ਇਨ੍ਹਾਂ ਅਤਿ ਛੋਟੀ ਉਮਰ ਦੇ ਸਾਹਿਬਜ਼ਾਦਿਆਂ ਨੂੰ ਅਨੇਕਾਂ ਤਰ੍ਹਾਂ ਦੇ ਡਰਾਵੇ, ਲਾਲਚਾਂ ਆਦਿ ਨਾਲ ਮੰਨਵਾਉਣ ਦੀਆਂ ਅਸਫਲ ਕੋਸ਼ਿਸ਼ਾਂ ਵੀ ਕੀਤੀਆਂ ਗਈਆਂ ਸਨ ਪਰ ਧੰਨ ਹਨ ਗੁਰੂ ਜੀ ਦੇ ਉਹ ਛੋਟੇ ਫਰਜ਼ੰਦ ਕਿ ਸੂਬੇ ਵਜ਼ੀਰ ਖ਼ਾਂ ਦੀ ਇਕ ਨਹੀਂ ਮੰਨੀ ਤੇ ਹੱਸ-ਹੱਸ ਕੇ ਬੋਲੇ ਸੋ ਨਿਹਾਲ ਦੇ ਨਾਹਰੇ ਲਾ ਕੇ ਹਰ ਤਰ੍ਹਾਂ ਦੀ ਸਜ਼ਾ ਪ੍ਰਵਾਨ ਕਰਨ ਲਈ ਸੂਬੇ ਨੂੰ ਵੰਗਾਰਦੇ ਰਹੇ। ਇਥੇ ਹੀ ਬਸ ਨਹੀਂ ਮਾਤਾ ਗੁਜਰੀ ਨੇ ਆਪਣੇ ਪੋਤਿਆਂ ਨੂੰ ਆਖਰੀ ਸਮੇਂ ਅਜੇਹੀ ਸਿਖਿਆ ਦਿੱਤੀ ਕਿ ਉਹ ਦੀਨ ਕਬੂਲ ਕਰਨ ਦੀ ਬਜਾਏ ਮੌਤ ਨੂੰ ਗਲੇ ਲਗਾਉਣ ਨੂੰ ਤਰਜੀਹ ਦੇਣ। ਉਹ ਕਿਹੜੀ ਅਜੇਹੀ ਦਾਦੀ ਹੋਵੇਗੀ ਜੋ ਆਪਣੇ ਪੋਤਿਆਂ ਨੂੰ ਆਪਣੇ ਹੱਥੀ ਲਾੜੇ ਦੇ ਤੌਰ ਤੇ ਸਜਾਵੇ ਉਹ ਵੀ ਮੌਤ ਦੀ ਲਾੜੀ ਨੂੰ ਵਿਆਹੁਣ ਭੇਜਣ ਲਈ। ਇਹ ਅਜੇਹਾ ਵਿਲੱਖਣ ਕੌਤਕ ਹੈ ਜੋ ਹਰ ਇਕ ਵਿਅਕਤੀ ਦੇ ਹਿਰਦੇ ਵਿੱਚ ਕਿਸੇ ਲੋਕ ਗਾਥਾ ਵਾਂਗੂੰ ਘਰ ਕਰ ਗਿਆ ਹੋਵੇ। ਦੁਨੀਆਂ ਦੇ ਇਤਿਹਾਸ ਵਿੱਚ ਇਹ ਇਕੋ ਇਕ ਘਟਨਾ ਹੈ ਕਿ ਇਸ ਤਰ੍ਹਾਂ ਜਿਉਂਦੇ ਦੋ ਨੰਨੇ-ਮੁੰਨੇ ਬੱਚਿਆਂ ਨੂੰ ਸੂਬਾ ਸਰਹਿੰਦ ਵਲੋਂ ਨੀਹਾਂ ਵਿੱਚ ਚਿਣ ਕੇ ਸ਼ਹੀਦ ਕੀਤਾ ਗਿਆ ਹੋਵੇ ਪਰ ਉਸ ਦਾ ਹਿਰਦਾ ਨਹੀਂ ਕੰਬਿਆਂ ਪਰ ਉਥੇ ਮੌਜੂਦ ਲਗਭਗ ਸਾਰੇ ਹੀ ਦਰਸ਼ਕਾਂ ਦੇ ਹਿਰਦੇ ਜ਼ਰੂਰ ਵਲੂੰਦਰੇ ਗਏ ਹੋਣਗੇ। ਜਿਵੇਂ ਕਿ ਮਲੇਰਕੋਟਲੇ ਦੇ ਨਵਾਬ ਸ਼ੇਰ ਮੁਹੰਮਦ ਨੇ ਹਾਅ ਦਾ ਨਾਹਰਾ ਮਾਰਿਆ ਸੀ ਕਿ ਸ਼ਰੀਅਤ ਮੁਤਾਬਿਕ

ਬਾਪ ਦੀ ਸਜ਼ਾ ਪੁੱਤਰਾਂ ਨੂੰ ਨਹੀਂ ਦਿੱਤੀ ਜਾ ਸਕਦੀ ਇਸੇ ਤਰ੍ਹਾਂ ਇਹ ਹਾਅ ਦਾ ਨਾਹਰਾ ਮਾਰਨ ਦੀ ਜੁਅਰਤ ਕੀਤੀ ਸੀ ਭਾਵੇਂ ਕਿ ਇਸ ਤੇ ਅਮਲ ਨਹੀਂ ਸੀ ਕੀਤਾ ਗਿਆ ਤੇ ਸ਼ੇਰ ਮੁਹੰਮਦ ਕਚਹਿਰੀ ਛੱਡ ਕੇ ਚਲੇ ਗਿਆ ਸੀ ਤੇ ਟੋਡਰ ਮੱਲ ਨੇ ਮੋਹਰਾ ਵਿਛਾ ਕੇ ਇਨ੍ਹਾਂ ਦੇ ਸਸਕਾਰ ਲਈ ਇਤਨੀ ਮਹਿੰਗੀ ਜ਼ਮੀਨ ਖਰੀਦੀ ਸੀ। ਹੋਰ ਵੀ ਬਹੁਤ ਸਾਰੇ ਹਿਰਦੇ ਮਨੋ-ਮਨੋ ਰੋਏ ਜ਼ਰੂਰ ਹੋਣਗੇ, ਧਰਤੀ ਕੰਬੀ ਹੋਵੇਗੀ, ਅਸਮਾਨ ਜ਼ਰੂਰ ਡਗਮਗਾਇਆ ਹੋਵੇਗਾ। ਪੂਰੀ ਕਾਇਨਾਤ ਇਕ ਪਲ ਲਈ ਜ਼ਰੂਰ ਹੀ ਰੁਕੀ ਹੋਵੇਗੀ। ਸਮੇਂ ਦੀ ਸੂਈ ਵੀ ਘੜੀ ਪਲ ਲਈ ਠਹਿਰੀ ਹੋਣੀ ਏ। ਕੁਦਰਤ ਨੂੰ ਸਦਮਾ ਲੱਗਿਆ ਹੋਵੇਗਾ ਜਿਸ ਦੀ ਚਸ਼ਮਦੀਦ ਗਵਾਹ ਉਹ ਸਰਹਿੰਦ ਦੀ ਦੀਵਾਰ ਹੈ ਜਿਸ ਨੇ ਆਪਣੇ ਸੀਨੇ ਅੰਦਰ ਦੋ ਮਾਸੂਮ ਜਿੰਦਾਂ ਜੀਂਦੇ ਜੀਅ ਆਪਣੇ ਅੰਦਰ ਸਮੋ ਲਈਆਂ ਸਨ ਪਰ ਹਮੇਸ਼ਾ ਲਈ ਆਪਣੇ ਅੰਦਰ ਦਾ ਚੈਨ ਗੁਆ ਬੈਠੀਆਂ ਸਨ ਅਤੇ ਉਦੋਂ ਤੋਂ ਹੀ ਪਾਗਲਾਂ ਦੀ ਤਰ੍ਹਾਂ ਸਿੱਖ ਕੌਮ ਦੀ ਸੂਰਬੀਰਤਾ ਅਤੇ ਅਣਖ ਦੇ ਸੋਹਲੇ ਲਗਾਤਾਰ ਗਾਉਂਦੀਆਂ ਆ ਰਹੀਆਂ ਹਨ ਤੇ ਕੌਮ ਨੂੰ ਨਿੱਤ ਚੜ੍ਹਦੇ ਸੂਰਜ ਹੋਰ ਬਲਵਾਨ ਕਰਦੀਆਂ ਆ ਰਹੀਆਂ ਹਨ।

**ਮਹਾਨ ਪੱਛਮੀ ਵਿਦਵਾਨ ਮਿਸਟਰ ਟਰੰਪ ਨੇ ਇਸ ਤੋਂ ਪ੍ਰਭਾਵਿਤ ਹੋ ਕੇ ਦਾਅਵੇ ਨਾਲ ਕਹਿ ਦਿੱਤਾ ਸੀ ਕਿ, 'ਜਦ ਤੱਕ ਸਿੱਖਾਂ ਕੋਲ ਇਹ ਜ਼ਮੀਨ ਹੈ, ਉਤਨਾ ਚਿਰ ਸਿੱਖ ਧਰਮ ਡੋਲ ਨਹੀਂ ਸਕਦਾ, ਕਦੇ ਮਿਟ ਨਹੀਂ ਸਕਦਾ।'**

**ਪੁੱਛਿਆ : ਕਿਹੜੀ ਜ਼ਮੀਨ ਬਾਰੇ ਕਹਿ ਰਹੇ ਹੋ ?**

**ਤਾਂ ਉਸ ਨੇ ਜੁਆਬ ਵਿੱਚ ਕਿਹਾ: 'ਉਹ ਥਾਂ ਜਿੱਥੇ ਗੁਰੂ ਗੋਬਿੰਦ ਸਿੰਘ ਦੇ ਮਾਸੂਮ ਬਾਲ ਦੀਵਾਰ ਵਿੱਚ ਚਿਣੇ ਗਏ ਸਨ।' ਤੇ ਦੂਜੀ ਉਹ, 'ਜਿੱਥੇ ਮਾਤਾ ਗੁਜ਼ਰੀ ਸਮੇਤ ਉਨਾਂ ਦੇ ਸਰੀਰਾਂ ਦਾ ਸਸਕਾਰ ਟੋਡਰ ਮੱਲ੍ਹ ਜੀ ਨੇ ਹਾਕਮ ਤੋਂ ਮੋਹਰਾਂ ਵਿਛਾ ਕੇ ਥਾਂ ਮੁੱਲ ਲੈ ਕੇ ਕੀਤਾ ਸੀ।'**

ਹੁਣ ਗੱਲ ਕਰਦੇ ਹਾਂ ਚਮਕੌਰ ਦੀ ਕੱਚੀ ਗੜ੍ਹੀ ਦੀ। ਜਿਸ ਨੇ ਆਪਣੇ ਸੀਨੇ ਅੰਦਰ ਸਦੀਵੀ ਜਿਉਂਦਾ ਰਹਿਣ ਵਾਲਾ ਲਾਸਾਨੀ ਇਤਿਹਾਸ ਸਾਂਭਿਆ ਹੋਇਆ ਹੈ। ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡਣ ਉਪਰੰਤ ਗੁਰੂ ਜੀ ਅਤੇ ਸਮੂਹ ਸੰਗਤਾਂ ਜਦੋਂ ਸਿਰਸੇ ਨਦੀ ਤੇ ਪੁਜੀਆਂ ਤਾਂ ਇਸ ਵਿੱਚ ਹੜ੍ਹ ਆਇਆ ਹੋਇਆ ਅਤੇ ਕਹਿਰਾਂ ਦਾ ਮੀਂਹ ਪੈ ਰਿਹਾ ਸੀ ਉਦੋਂ ਜਾਲਮਾਂ ਨੇ ਖਾਧੀਆਂ ਹੋਈਆਂ ਕਸਮਾਂ ਤੋੜ ਕੇ, ਗੁਰੂ ਜੀ ਦੇ ਕਾਫਲੇ ਤੇ ਵੱਡਾ ਹੱਲਾ ਬੋਲ ਦਿਤਾ। ਗਹਿਗੱਚ ਲੜਾਈ ਹੋਈ ਹਨੇਰੀ ਰਾਤ ਵਿੱਚ ਗੁਰੂ ਜੀ ਦਾ ਪਰਿਵਾਰ ਤਿੰਨ ਹਿਸਿਆਂ ਵਿੱਚ ਵੰਡਿਆਂ ਗਿਆ। ਬਹੁਤ ਸਾਰੇ ਸਿੰਘ ਇਥੇ ਹੀ ਸ਼ਹੀਦੀ ਪਾ ਗਏ ਸਨ, ਗੁਰੂ ਜੀ ਦੇ ਮਹਿਲ ਤੇ ਭਾਈ ਮਨੀ ਸਿੰਘ ਦਿੱਲੀ ਵੱਲ ਨੂੰ ਨਿਕਲ ਪਏ, ਛੋਟੇ ਸਾਹਿਬਜ਼ਾਦੇ, ਰਸੋਈਆਂ ਗੰਗੂ ਅਤੇ ਮਾਤਾ ਗੁਜਰੀ ਜੀ, ਗੰਗੂ ਰਸੋਈਏ ਦੇ ਪਿੰਡ ਸਹੇੜੀ ਨੇੜੇ ਮੋਰਿੰਡਾ ਪੁੱਜ ਗਏ। ਤੀਜੀ ਪਾਰਟੀ, ਗੁਰੂ ਜੀ, ਵੱਡੇ ਸਾਹਿਬਜ਼ਾਦੇ ਤੇ ਚਾਲੀ ਸਿੰਘ ਚਮਕੌਰ ਵਿਖੇ ਕੱਚੀ ਗੜ੍ਹੀ ਵਿੱਚ ਪੁੱਜ ਗਏ। ਜਿਸ ਨੂੰ ਮੁਗਲਾਂ ਦੀ 10 ਲੱਖ ਫੌਜ ਨੇ ਆ ਘੇਰਾ ਪਾ ਲਿਆ ਸੀ। ਇਸ 10 ਲੱਖ ਦੀ ਫੌਜ ਨਾਲ ਲੜਾਈ ਵੇਲੇ ਸਿਰਫ 40 ਸਿੰਘ ਸਨ ਜੋ ਬੁਲੰਦ ਹੌਸਲਿਆਂ ਨਾਲ ਮੁਕਾਬਲੇ ਲਈ ਤਿਆਰ-ਬਰ-ਤਿਆਰ ਸਨ। ਮੁਗਲ ਫੌਜਾਂ ਨੇ ਪੂਰੀ ਗੜ੍ਹੀ ਨੂੰ ਘੇਰਾ ਪਾ ਲਿਆ ਸੀ। ਸਵੇਰੇ ਲੜਾਈ ਸ਼ੁਰੂ ਹੋ ਗਈ ਭਾਵੇਂ ਇਹ ਮੁਕਾਬਲੇ ਦੀ ਲੜਾਈ ਨਹੀਂ ਸੀ ਫਿਰ ਵੀ ਇਸ ਲੜਾਈ ਨੇ ਅਜੇਹੇ ਨਿਸ਼ਾਨ ਉਕਰੇ ਜੋ ਸਦਾ ਲਈ ਅਮਿੱਟ ਹੋ ਗਏ ਹਨ। ਸਿੰਘਾਂ ਦੇ 5-5 ਦੇ ਜੱਥੇ ਬਣਾ ਕੇ ਯੁੱਧ ਦੇ ਮੈਦਾਨ ਵਿੱਚ ਜਾਂਦੇ ਰਹੇ ਅਤੇ ਪੂਰੀ ਦ੍ਰਿੜਤਾ ਨਾਲ ਲੜਦੇ ਰਹੇ ਅਤੇ ਸੂਰਬੀਰਾਂ ਦੀ ਤਰ੍ਹਾਂ ਲੜਦੇ ਲੜਦੇ ਸ਼ਹੀਦੀਆਂ ਪਾਉਂਦੇ ਰਹੇ । ਆਖਰ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਦੀ ਵਾਰੀ ਵੀ ਆਉਣੀ ਸੀ। ਗੁਰੂ ਗੋਬਿੰਦ ਸਿੰਘ ਨੇ ਆਪਣੇ ਲਾਡਲੇ ਸਪੁੱਤਰਾਂ ਨੂੰ ਲੜਾਈ ਲਈ ਭੇਜਣ ਵਾਸਤੇ ਆਪਣੇ ਹੱਥੀ ਆਪ ਚਾਵਾਂ ਨਾਲ ਪਹਿਲਾਂ ਬਾਬਾ ਅਜੀਤ ਸਿੰਘ ਤੇ ਸ਼ਹੀਦੀ ਉਪਰੰਤ

***ਬਾਕੀ ਸਫਾ 18 'ਤੇ***

ਲੜੀਵਾਰ ਕਿਸ਼ਤ 5

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

**ਲੇਖਕ: ਗੁਰਬਖ਼ਸ਼ ਸਿੰਘ ਕੇਸਰੀ**

**ਸੰਪਾਦਕ: ਡਾ. ਕਰਨੈਲ ਸਿੰਘ ਸੋਮਲ**
**98141-57137**

*ਡਾ. ਕਰਨੈਲ ਸਿੰਘ 'ਸੋਮਲ' ਬਹੁਤ ਹੀ ਸੁਲਝੇ ਹੋਏ ਵਿਦਵਾਨ ਹਨ ਉਨ੍ਹਾਂ ਨੇ ਦਰਜਨ ਤੋਂ ਵੀ ਵੱਧ ਪੁਸਤਕਾਂ ਪੰਜਾਬੀ ਸਾਹਿਤ ਨੂੰ ਦਿੱਤੀਆਂ ਹਨ। 2003 ਵਿੱਚ ਉਨ੍ਹਾਂ ਨੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇਨਟ੍ਰਨੈਸ਼ਨਲ ਸੁਸਾਇਟੀ (ਰਜਿ:) ਦੀ ਸਹਿਮਤੀ ਨਾਲ ਭਾਈ ਦਿੱਤ ਸਿੰਘ ਗਿਆਨੀ ਜੀਵਨ ਰਚਨਾ ਅਤੇ ਸ਼ਖ਼ਸ਼ੀਅਤ ਨਾਮੀ, ਬਹੁਤ ਹੀ ਖੋਜ ਭਰਪੂਰ ਪੁਸਤਕ ਲਿਖਕੇ ਗਿਆਨੀ ਦਿੱਤ ਸਿੰਘ ਬਾਰੇ ਬਹੁਤ ਸਾਰੇ ਭੁਲੇਖੇ ਦੂਰ ਕੀਤੇ ਅਤੇ ਉਨ੍ਹਾਂ ਦੇ ਜੀਵਨ ਦੀ ਲਗਭਗ ਸਹੀ ਤਸਵੀਰ ਪੇਸ਼ ਕਰਕੇ ਵੱਡਾ ਨਾਮਣਾ ਖੱਟਿਆ ਹੈ। ਇਹ ਪੁਸਤਕ 'ਗੁਸਾਈਆਂ' ਮਾਸਿਕ ਰਸਾਲਾ ਪਟਿਆਲਾ ਵਿੱਚ ਲੜੀਵਾਰ ਛਪ ਰਹੀ ਹੈ। ਡਾ. ਸਾਹਿਬ ਦਾ ਇਹ ਬਹੁਤ ਹੀ ਸੁਲਾਹੁਓਣਯੋਗ ਉਪਰਾਲਾ ਹੈ। ਪਿਛਲੇ ਸਾਲ ਡਾ. ਸਾਹਿਬ ਨੇ ਸ: ਗੁਰਬਖ਼ਸ਼ ਸਿੰਘ ਕੇਸਰੀ ਜੋ ਕਿ ਗਿਆਨੀ ਦਿੱਤ ਸਿੰਘ ਜੀ ਦੇ ਸ਼ਰਧਾਲੂ ਸਨ, ਉਨ੍ਹਾਂ ਦੇ ਜੀਵਨ ਬਾਰੇ ਲਿਖਿਆ ਸੀ ਜੋ ਪੱਤ੍ਰਿਕਾ ਵਿੱਚ ਲੜੀਵਾਰ ਛਾਪਿਆ ਸੀ। ਗੁਰਬਖ਼ਸ਼ ਸਿੰਘ ਕੇਸਰੀ ਗਿਆਨੀ ਦਿੱਤ ਸਿੰਘ ਨਾਮ ਦਾ ਰਸਾਲਾ ਕੱਢਦੇ ਰਹੇ ਅਤੇ ਉਨ੍ਹਾਂ ਦੇ ਨਾਮ 'ਤੇ ਰੋਪੜ ਵਿਖੇ ਕੰਨਿਆ ਸਕੂਲ ਵੀ ਚਲਾਉਂਦੇ ਰਹੇ ਹਨ। ਡਾ. ਸਾਹਿਬ ਉਨ੍ਹਾਂ ਦੀ ਸ਼ਖ਼ਸ਼ੀਅਤ ਤੋਂ ਵੀ ਗਿਆਨੀ ਦਿੱਤ ਜੀ ਦੀ ਤਰਜ਼ ਤੇ ਹੀ ਪ੍ਰਭਾਵਿਤ ਹਨ। ਇਸ ਸਾਲ 'ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ' ਪੁਸਤਕ ਨੂੰ ਸੰਪਾਦਿਤ ਕੀਤਾ ਹੈ। ਉਨ੍ਹਾਂ ਦੇ ਸਾਊ ਸੁਭਾਅ ਅਤੇ ਨਿਮਾਣੇਪਣ ਦੀ ਉਦਾਹਰਣ ਹੈ ਕਿ ਉਨ੍ਹਾਂ ਨੇ ਸੰਪਾਦਕ ਵਜੋਂ ਆਪਣਾ ਨਾਮ ਵੀ ਨਹੀਂ ਲਿਖਿਆ। ਬਹੁਤ ਵੱਡਾਪਣ ਤੇ ਵੱਡਾ ਜਿਗਰਾ ਹੈ ਡਾ. ਕਰਨੈਲ ਸਿੰਘ ਸੋਮਲ ਜੀ ਦਾ।*

*ਇਸ ਪੁਸਤਕ ਨੂੰ ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਲੜੀਵਾਰ ਪ੍ਰਕਾਸ਼ਿਤ ਕਰਨ ਦੀ ਖੁਸ਼ੀ ਪ੍ਰਾਪਤ ਹੋ ਰਹੀ ਹੈ।*

***(ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ)***

## 'ਕੇਸਰੀ' ਤਖ਼ੱਲੁਸ

ਸ਼ਮਸ਼ੇਰ ਸਿੰਘ ਅਸ਼ੋਕ ਦੇ ਖ਼ਾਲਸਾ ਪਾਰਲੀਮੈਂਟ ਗਜ਼ਟ ਵਿੱਚ ਛਪੇ ਲੇਖ ਅਨੁਸਾਰ ਗੁਰਬਖ਼ਸ਼ ਸਿੰਘ ਕੇਸਰੀ ਨੇ ਆਪਣਾ ਤਖ਼ੱਲੁਸ 'ਕੇਸਰ' ਰੱਖਿਆ ਹੋਇਆ ਸੀ। ਸੰਨ 1914 ਵਿੱਚ "'ਕੇਸਰੀ' ਤਖ਼ੱਲੁਸ ਸ੍ਰੀਮਾਨ ਵਿੱਦਿਆ ਭੂਸ਼ਨ ਸ੍ਰੀ ਪੰਡਤ ਕਰਤਾਰ ਸਿੰਘ ਦਾਖਾ ਵੱਲੋਂ ਤਜਵੀਜ਼ ਹੋਇਆ ਹੈ।" ਇਸ ਤਰ੍ਹਾਂ ਸਾਡਾ ਇਹ ਲੇਖਕ ਸਮੇਂ ਸਮੇਂ ਜਿਨ੍ਹਾਂ ਨਾਵਾਂ ਨਾਲ ਜਾਣਿਆ ਜਾਂਦਾ ਰਿਹਾ, ਉਹ ਹਨ: ਗੁਰਬਖਸ਼ ਸਿੰਘ, ਗੁਰਬਖਸ਼ ਸਿੰਘ ਗ੍ਰੰਥੀ, ਗੁਰਬਖਸ਼ ਸਿੰਘ ਕੇਸਰ, ਗੁਰਬਖਸ਼ ਸਿੰਘ ਕੇ ਸਰੀ।

## ਉੱਘੇ ਸਾਹਿਤਕਾਰਾਂ ਨਾਲ ਨੇੜਤਾ

ਸੰਖਿਆ ਕੋਸ਼ ਦੀ 'ਜਾਣ-ਪਛਾਣ' ਵਿੱਚ ਅਜਮੇਰ ਸਿੰਘ ਐਮ.ਏ. ਨੇ ਇਹ ਵੀ ਲਿਖਿਆ ਹੈ ਕਿ ਭਾਈ

ਲੇਖਕਾਂ ਨਾਲ ਗੁਰਬਖਸ਼ ਸਿੰਘ ਕੇਸਰੀ ਦੇ ਮਿੱਤ੍ਰਤਾਨਾ ਸੰਬੰਧ ਸਨ। ਐਸ.ਐਸ. ਚਰਨ ਸਿੰਘ ਸ਼ਹੀਦ, ਦੀਵਾਨ ਸਿੰਘ ਮਫ਼ਤੂਨ, ਪ੍ਰੋ: ਹਰਬੰਸ ਸਿੰਘ ਤਾਂ ਅਕਸਰ ਉਨ੍ਹਾਂ ਕੋਲ ਆਉਂਦੇ ਸਨ। ਗੁਰਬਖਸ਼ ਸਿੰਘ ਕੇਸਰੀ ਦਾ ਇਲਾਕਾ ਅੰਬਾਂ ਦੇ ਬਾਗਾਂ ਲਈ ਮਸ਼ਹੂਰ ਰਿਹਾ ਹੈ। ਇਸ ਲਈ ਲੇਖਕਾਂ ਦੀਆਂ ਮਿਲਣੀਆਂ, ਅੰਬਾਂ ਦੇ ਮੌਸਮ ਵਿੱਚ ਵਧੇਰੇ ਹੁੰਦੀਆਂ ਸਨ। ਆਪਣੇ ਸਮੇਂ ਵਿੱਚ ਗੁਰਬਖਸ਼ ਸਿੰਘ ਕੇਸਰੀ ਦੇ ਪਾਠਕਾਂ ਅਤੇ ਕਦਰਦਾਨਾਂ ਦਾ ਘੇਰਾ ਬੜਾ ਵੱਡਾ ਸੀ। ਇਸ ਵਿੱਚ ਲਾਲਾ ਜਗਤ ਨਾਰਾਇਣ, ਗਿਆਨ ਸਿੰਘ ਰਾੜੇਵਾਲਾ ਜਿਹੇ ਨਾਂ ਵੀ ਹਨ। ਪੰਡਤ ਕਰਤਾਰ ਸਿੰਘ ਦਾਖਾ ਉਨ੍ਹਾਂ ਦੇ ਗੂੜ੍ਹੇ ਮਿੱਤਰ ਸਨ। ਇਸੇ ਤਰ੍ਹਾਂ ਚਰਨ ਸਿੰਘ ਸ਼ਹੀਦ ਕਈ ਵਾਰੀ ਕੇਸਰੀ ਜੀ ਕੋਲ ਆ ਕੇ ਠਹਿਰਦੇ ਸਨ। ਇਸ ਪ੍ਰਕਾਰ, ਕੇਸਰੀ ਜੀ ਦੇ ਆਪਣੇ ਸਮੇਂ ਦੇ ਉਘੇ ਕਲਮਕਾਰਾਂ ਨਾਲ ਨਿਕਟਵਰਤੀ ਸੰਬੰਧ ਸਨ। ਅਜਿਹਾ ਉਨ੍ਹਾਂ ਦੀ ਵਿਦਵਤਾ, ਕਲਮੀ ਸ਼ਕਤੀ ਅਤੇ ਨਿੱਘੀ-ਪਿਆਰੀ ਸ਼ਖਸੀਅਤ ਦੀ ਤਾਕਤ ਕਰਕੇ ਸੀ।

**ਕੇਸਰੀ ਜੀ ਦੀਆਂ ਰਚਨਾਵਾਂ**

ਵੱਖ-ਵੱਖ ਸੋਮਿਆਂ ਤੋਂ ਪ੍ਰਾਪਤ ਜਾਣਕਾਰੀ ਤੋਂ ਕੇਸਰੀ ਜੀ ਦੀਆਂ ਰਚਨਾਵਾਂ ਦੀ ਸੂਚੀ ਇਸ ਪ੍ਰਕਾਰ ਬਣਦੀ ਹੈ: 1. ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ 2. ਭੁੱਲੜ ਜੱਟ 3. ਸੰਖਿਆ ਕੋਸ਼ 4. ਪੁਜਾਰੀ ਪ੍ਰਬੋਧ 5. ਗੁਰ ਸੰਗਤ ਮਹਿਮਾ 6. ਕਲਮ ਤੇ ਤਲਵਾਰ ਦਾ ਸੰਬਾਦ 7. ਭਾਈ ਭਗਤ ਸਿੰਘ 8. ਮਨੋਹਰ ਕੀਰਤਨ 9. ਧੂਰਤ ਕਹਾਣੀਆਂ 10. ਸਭਯਤਾ 11. ਸਾਗਰ 12. ਸਾਹਿਤ ਸਾਗਰ 13. ਕੇਸਰੀ ਝਲਕਾਂ 14. ਗੁਰਮਤ ਸਿਧਾਂਤ 15. ਅਨੂਪਮ ਕਲਗੀ 16. ਸ੍ਰੀ ਮਦ ਭਗਵਤ ਗੀਤਾ 17. ਚਾਨਕੀਆ ਰਾਜਨੀਤੀ 18. ਵਰਿੰਦ ਸਤਸਈ 19. ਕੇਸਰੀ ਕਟਾਰ 20. ਪੰਥ ਜਗਾਵਾ 21. ਸਿੰਧੀ ਬੱਚਾ 22. ਪੰਥਕ ਗੀਤ 23. ਚਾਹ ਤੇ ਨਸਵਾਰ 24. ਗੁਰੂ ਦਰਸ਼ਨ ਦੀ ਸਿੱਕ 25. ਸੱਤ ਸਾਦਿਕ 26. ਸੁਗੰਧਿਤ ਅਸਥਾਨ 27. ਮਨੋਹਰ ਮੰਤ੍ਰ 28. ਸੁਭਾਗੀ ਨੀਂਦਰ 29. ਕ੍ਰਿਪਾਨ 30. ਫਤਿਹ ਪ੍ਰਬੋਧ 31. ਯੱਗ ਪ੍ਰਬੋਧ 32. ਪ੍ਰਸੰਗ ਭਾਈ ਗੋਂਦਾ 33. ਰੋਪੜੀਆ ਪੀਰ ਤੇ ਨੌਵੇਂ ਗੁਰੂ ਸਾਹਿਬ 34. ਸ਼ਾਹ ਭੀਖਣ 35. ਸ਼ਾਹ ਭੀਖ 36. ਆਦੁਤੀ ਸਮਾਗਮ 37. ਕੇਸਰ ਕਿਆਰੀ।

*ਨੋਟ*

1. *ਡਾ. ਤੇਜਵੰਤ ਮਾਨ ਅਨੁਸਾਰ ਸੁਗੰਧ ਅਸਥਾਨ ਬੋਸਤਾਂ ਦਾ ਕਵਿਤਾ ਵਿੱਚ ਉਲਥਾ ਹੈ।*
2. *ਗਿਆਨ ਕੌਰ ਪੁਸਤਕ ਦੇ ਨਾਂ ਨਾਲ ਬ੍ਰੈਕਟ ਵਿੱਚ ਮਨੋਹਰ ਮੰਤ੍ਰ ਵੀ ਲਿਖਿਆ ਹੈ। ਇਹ ਇੱਕੋ ਪੁਸਤਕ ਹੈ। ਗਿਆਨ ਕੌਰ ਇਸ ਪੁਸਤਕ ਵਿੱਚ ਬਿਆਨ ਕੀਤੀ ਕਹਾਣੀ ਦੀ ਇਕ ਪਾਤਰ ਹੈ।*
3. *ਵ੍ਰਿੰਦ ਸਤਸੱਈ ਅਤੇ ਕੇਸਰ ਪਟਾਰੀ ਇਕ ਹੀ ਪੁਸਤਕ ਦੇ ਨਾਂ ਹਨ।*
4. *ਸ਼ਮਸ਼ੇਰ ਸਿੰਘ ਅਸ਼ੋਕ ਅਤੇ ਅਜਮੇਰ ਨੇ ਸੱਤ ਸਾਦਿਕ ਪੁਸਤਕ ਵਿੱਚ ਸ਼ਾਮਿਲ ਸੱਤ ਸ਼ਖਸ਼ੀਅਤਾਂ ਨੂੰ ਵੱਖ-ਵੱਖ ਪੁਸਤਕਾਂ ਦੇ ਰੂਪ ਵਿੱਚ ਲਿਆ ਹੈ। ਅਸਲ ਵਿੱਚ ਇਹ ਇਕੋਂ ਪੁਸਤਕ ਦੇ ਭਾਗ ਹਨ। ਸੰਭਵ ਹੈ ਇਹ ਕਿਸੇ ਸਮੇਂ ਅੱਡ-ਅੱਡ ਪੈਫਲਿਟਾਂ ਦੇ ਰੂਪ ਵਿੱਚ ਵੀ ਛਪੇ ਹੋਣ।*
5. *ਸੰਖਿਆ ਕੋਸ਼ ਦਾ ਨਾਂ ਸੰਖਿਆ ਸੰਗ੍ਰਹਿ ਵੀ ਲਿਖਿਆ ਮਿਲਦਾ ਹੈ।*
6. *ਕਲਮ ਤੇ ਤਲਵਾਰ ਦਾ ਸਹੀ ਨਾਂ ਕਲਮ ਤੇ ਤਲਵਾਰ ਦਾ ਸੰਬਾਦ ਹੈ।*
7. *ਸੰਖੇਪ ਜੀਵਨ ਭਾਈ ਭਗਤ ਸਿੰਘ ਨੂੰ ਜੀਵਨ ਸੰਤ ਭਗਤ ਸਿੰਘ ਜੀ, ਧੂਰਤ ਕਹਾਣੀਆਂ ਨੂੰ ਧਰਤ ਕਹਾਣੀਆਂ ਵੀ ਲਿਖਿਆ ਮਿਲਦਾ ਹੈ।*

   *ਪੰਥਮ ਗੀਤ ਦਾਂ ਨਾਂ ਸਾਡੇ ਪੰਥਕ ਗੀਤ ਵੀ ਲਿਖਿਆ ਮਿਲਦਾ ਹੈ।*

   *ਵ੍ਰਿੰਦ ਸਤਸੱਈ ਦਾ ਪੰਜਾਬੀ ਅਨੁਵਾਦ ਜਿਸਦਾ ਹੁਣ ਨਾਮ ਕੇਸਰ ਪਟਾਰੀ ਹੈ। ਕੇਸਰੀ ਜੀ ਨੇ ਉਪਰੋਕਤ ਰਚਨਾਵਾਂ ਨੂੰ ਗ੍ਰੰਥ ਅਤੇ ਟ੍ਰੈਕਟ ਆਖਿਆ ਹੈ।*

**ਰਚਨਾਵਾਂ ਬਾਰੇ ਸੂਚਨਾਵਾਂ**

ਅੱਗੇ ਕੇਸਰੀ ਜੀ ਦੀਆਂ ਰਚਨਾਵਾਂ ਬਾਰੇ ਉਪਲੱਬਧ ਸੂਚਨਾਵਾਂ ਇਕ-ਇਕ ਕਰਕੇ ਦੇਣ ਦਾ ਯਤਨ ਕੀਤਾ ਗਿਆ ਹੈ। ਸੰਕੇਤਾਂ ਵਾਲੀਆਂ ਟਿੱਪਣੀਆਂ ਸੂਚਨਾਵਾਂ ਖੁਦ ਕੇਸਰੀ ਜੀ ਦੀਆਂ ਹਨ।

*(ਵਿਸ਼ੇਸ਼ ਟਿੱਪਣੀ: ਕੇਸਰੀ ਜੀ ਨੇ ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ, ਗੁਰ ਸੰਗਤ ਮਹਿਮਾ, ਗੁਰ ਦਰਸ਼ਨ ਦੀ ਸਿੱਕ, ਫਤਿਹ ਪ੍ਰਬੋਧ, ਯੱਗ ਪ੍ਰਬੋਧ ਬਾਰੇ ਜੋ ਸੰਖੇਪ ਟਿੱਪਣੀਆਂ ਦਿੱਤੀਆਂ ਹਨ, ਜਿਉਂ ਦੀਆਂ ਤਿਉਂ ਅੱਗੇ ਦਿੱਤੀਆਂ ਹਨ)।*

## ਯੱਗ ਪ੍ਰਬੋਧ ਬਾਰੇ

"ਅੱਜ-ਕੱਲ੍ਹ ਟਾਪੂਆਂ ਵਿੱਚ ਸਾਡੇ ਗਿਰੇ ਹੋਏ ਪੰਜਾਬੀ ਭਰਾ ਜੋ 'ਯੱਗ' ਨਾਮ ਰੱਖ ਕੇ ਮਹਿਫਲਾਂ ਜੋੜਦੇ ਹਨ, ਉਨ੍ਹਾਂ ਦਾ ਹੂ-ਬ-ਹੂ ਖਾਕਾ ਹੈ ਭਾਵੇਂ ਹੈ ਤਾਂ ਇਕ ਮੁਕਾਮੀ ਚੀਜ਼ ਪਰ ਪੜ੍ਹ ਕੇ ਦੇਖੋਗੇ ਤਾਂ ਇਥੇ ਭੀ ਰਸ ਹੀ ਦੇਵੇਗੀ।"

*(ਸੰਪਾਦਕੀ ਨੋਟ: ਇਸ ਪੁਸਤਕ ਦੀ ਨਕਲ ਰਣਜੋਧ ਸਿੰਘ ਗਿੱਲ ਦੇ ਯਤਨਾਂ ਸਦਕਾ ਬ੍ਰਿਟਿਸ਼ ਲਾਇਬ੍ਰੇਰੀ, ਲੰਡਨ ਤੋਂ ਪ੍ਰਾਪਤ ਹੋ ਸਕੀ ਹੈ। ਇਹ ਪੁਸਤਕ 8 ਅਕਤੂਬਰ, 1908 ਨੂੰ ਛਪੀ ਸੀ। ਇਸ ਪੁਸਤਕ ਦੇ ਟਾਈਟਲ ਉੱਤੇ ਦਿੱਤੀ ਗਈ ਜਾਣਕਾਰੀ ਅਨੁਸਾਰ ਕੇਸਰੀ ਜੀ ਨੇ ਮਲਾਇਆ ਗੁਰਦੁਆਰਾ ਮਲਾਈ ਸਟੇਟ ਗਾਈਡਸ ਟੇਪਿੰਗ ਪੇਰਾਕ, ਜਿੱਥੇ ਉਹ ਗ੍ਰੰਥੀ ਸਨ, ਰਹਿੰਦੀਆਂ ਰਚੀ ਸੀ। ਇਹ ਛੋਟੇ ਆਕਾਰ ਦੀ ਪੁਸਤਕ ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ ਵਿੱਚ ਭਾਈ ਬਹਾਦਰ ਸਿੰਘ ਮੈਨੇਜਰ ਦੇ ਯਤਨਾਂ ਨਾਲ ਛਪੀ ਸੀ। ਇਸ ਦੀ ਕੀਮਤ 'ਤਿੰਨ ਪਾਈ' ਸੀ। ਇਹ ਰਚਨਾ ਛੰਦਬੱਧ ਹੈ, ਪਰ ਇਸ ਦੀ ਭੂਮਿਕਾ ਵਾਰਤਕ ਵਿੱਚ ਹੈ ਜੋ ਲੇਖਕ ਦੀ ਆਪਣੀ ਲਿਖੀ ਹੋਈ ਹੈ। ਉਦੋਂ ਉਨ੍ਹਾਂ ਨੇ ਆਪਣਾ ਦਖ਼ੱਲੁਸ 'ਕੇਸਰੀ' ਨਹੀਂ ਸੀ ਰੱਖਿਆ ਹੋਇਆ। ਉਹ ਆਪਣੇ ਨਾਂ ਦੇ ਨਾਲ 'ਗ੍ਰੰਥੀ' ਲਿਖਦੇ ਸਨ।)*

ਅਸਲ ਵਿੱਚ 'ਯੱਗ ਪ੍ਰਬੋਧ' ਇਕ ਲੰਮੀ ਕਵਿਤਾ ਹੀ ਆਖੀ ਜਾ ਸਕਦੀ ਹੈ। ਇਸ ਦਾ ਅਰੰਭ, ਕੇਸਰੀ ਜੀ ਦੀਆਂ ਹੋਰ ਲਿਖਤਾਂ ਵਾਂਗ, ਮੰਗਲਾਚਰਨ ਨਾਲ ਹੁੰਦਾ ਹੈ। ਇਸ ਰਚਨਾ ਵਿੱਚ ਪੇਸ਼ ਸਮੱਸਿਆ ਲੇਖਕ ਨੇ ਭੂਮਿਕਾ ਵਿੱਚ ਦੱਸ ਦਿੱਤੀ ਹੈ। ਲੇਖਕ ਅਨੁਸਾਰ ਮਲਾਇਆ ਟਾਪੂ ਵਿੱਚ 'ਜੱਗਾਂ' ਦਾ ਰੁਝਾਨ ਬਹੁਤ ਵੱਧ ਰਿਹਾ ਸੀ। ਇਸ ਨਾਲ ਸਿੱਖੀ ਨੂੰ ਨੁਕਸਾਨ ਹੋ ਰਿਹਾ ਹੈ। ਕੇਸਰੀ ਜੀ, ਕਿਉਂਕਿ ਉਦੋਂ ਇਕ ਗ੍ਰੰਥੀ ਸਨ, ਸਿੰਘ ਸਭਾ ਲਹਿਰ ਦੇ ਵਿਚਾਰਾਂ ਦੇ ਪ੍ਰਚਾਰਕ ਵੀ ਸਨ, ਇਸ ਲਈ ਉਨ੍ਹਾਂ ਵੱਲੋਂ ਇਨ੍ਹਾਂ ਗਲਤ ਰੁਝਾਨਾਂ ਦਾ ਵਿਰੋਧ ਕਰਨਾ ਸੁਭਾਵਿਕ ਸੀ। ਇਸ ਸੰਬੰਧੀ ਉਨ੍ਹਾਂ ਨੇ ਖਾਲਸਾ ਸਮਾਚਾਰ ਵਿੱਚ ਇਕ ਮਜ਼ਮੂਨ ਵੀ ਛਪਵਾਇਆ ਸੀ।

ਇਸ ਪੁਸਤਕ ਵਿੱਚੋਂ ਕੁਝ ਨਮੂਨੇ ਅੱਗੇ ਦਿੱਤੇ ਗਏ ਹਨ:

*1. ਸਿੰਘ ਸਭੀਆਂ ਨੇ ਔਖੇ ਔਖੇ ਕਈ ਅਸੂਲ ਬਣਾਏ,*
*ਆਪਣੇ ਸਾਥੀ ਸਿੰਘ ਸਭੀਆਂ ਨੇ ਉਪਰ ਉਨ੍ਹਾਂ ਚਲਾਏ।*
*ਸਿੰਘ ਸਭਾ ਦੇ ਜਿਤਨੇ ਮੈਂਬਰ ਕੋਈ ਨਸ਼ਾ ਨਾ ਪੀਵੇ,*
*ਸਾਡੇ ਟੋਲੇ ਅੰਦਰ ਸਭੇ ਰੈਹਨ ਸਦਾ ਹੀ ਖੀਵੇ।*
*ਫਿਰ ਜੇ ਕੋਈ ਵਿੱਚ ਉਨ੍ਹਾਂ ਦੇ ਵਾਲ ਸਰੀਰੋਂ ਲਾਹੇ,*
*ਦੂਜੀ ਵਾਰੀ ਪਾਹੁਲ ਦੇਂਦੇ ਕਰ ਤਨਖਾਹੀਆਂ ਆਹੇ।*
*2. ਫਿਰ ਮੱਲਾਂ ਦੇ ਘੋਲ ਹੋਣ ਦਾ ਮਚਿਆ ਸ਼ੋਰ ਕਰਾਰਾ।*
*ਢੋਲ ਭਰਾਈ ਗਲ ਵਿੱਚ ਪਾਕੇ ਦੈਂਗੜ ਦੈਂਗੜ ਕਰਦਾ,*
*ਮਾਨੋਂ ਡੱਗਾ ਸਿਰ ਸਿੱਖਾਂ ਦੇ ਦੈਂਗੜ ਕਰਕੇ ਧਰਦਾ।*
*ਇਨੇ ਚਿਰ ਨੂੰ ਭੂਤਾਂ ਵਾਂਗੂੰ ਮਲ ਸਿਰੋਂ ਹੋ ਨੰਗੇ,*
*ਕੁਦ ਪਏ ਆਖਾੜੇ ਅੰਦਰ ਮਾਰਨ ਚਾਇ ਦੁੜੰਗੇ।*

ਯੱਗ ਪ੍ਰਬੋਧ ਰਚਨਾ ਵੀ ਮਹੱਤਤਾ ਅਜੋਕੇ ਯੁੱਗ ਵਿੱਚ ਵੀ ਹੈ। ਅੱਜ ਵੀ ਪੰਜਾਬ ਵਿੱਚ ਕਈ ਥਾਈਂ ਪਰਿਵਾਰਿਕ ਸਮਾਗਮਾਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਦੇ ਭੋਗ ਉਪਰੰਤ ਸ਼ਾਮ ਨੂੰ ਸ਼ਰਾਬ ਦੀ ਮਹਿਫਿਲ ਜੰਮਦੀ ਹੈ। ਢੋਲ-ਢਮੱਕਾ ਵੀ ਹੁੰਦਾ ਹੈ। ਇਸ ਤਰ੍ਹਾਂ ਜਿਵੇਂ ਦੀ ਤਸਵੀਰ ਕੇਸਰੀ ਜੀ ਨੇ ਸੌ ਸਾਲ ਪਹਿਲਾਂ ਮਲਾਇਆ ਵਿੱਚ ਹੁੰਦੇ ਪੰਜਾਬੀਆਂ ਦੇ ਸਮਾਗਮਾਂ ਦੀ ਵਿਖਾਈ ਹੈ, ਉਸ ਦੇ ਨੇੜੇ ਤੇੜੇ ਦੀ ਅੱਜ ਵੀ ਪੰਜਾਬ ਵਿੱਚ ਕਈ ਥਾਈਂ ਵੇਖੀ ਜਾ ਸਕਦੀ ਹੈ। ਕੇਸਰੀ ਜੀ ਇਸ ਗੱਲ ਉੱਤੇ ਬਲ ਦਿੰਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਤੋਂ ਪ੍ਰਾਪਤ ਸੇਧ ਅਨੁਸਾਰ ਹੀ ਸਾਡੇ ਸਮਾਗਮ ਸਾਦੇ ਅਤੇ ਬੇਮਤਲਬ ਗੱਲਾਂ ਤੋਂ ਮੁਕਤ ਹੋਣੇ ਚਾਹੀਦੇ ਹਨ।

ਚਲਦਾ

----- 0 -----

# ਸਾਕਾ ਸਰਹਿੰਦ ਅਤੇ
# 'ਹਾਅ ਦੇ ਨਾਅਰੇ' ਦੀ ਦਾਸਤਾਨ

ਡਾ: ਹਰਚੰਦ ਸਿੰਘ ਸਰਹਿੰਦੀ
92178-45812

ਇਤਿਹਾਸ ਗਵਾਹ ਹੈ ਕਿ ਸਿੱਖ ਸਮਾਜ ਦੇ ਜਿੱਥੇ ਉਨ੍ਹਾਂ 'ਤੇ ਜਬਰ, ਜ਼ੁਲਮ ਅਤੇ ਧਾਰਮਿਕ ਹੱਠਧਰਮੀ ਕਰਨ ਵਾਲਿਆਂ ਨੂੰ ਇੱਟ ਦਾ ਜਵਾਬ ਪੱਥਰ ਦਿੱਤਾ ਉਥੇ ਸੰਕਟ ਦੀ ਘੜੀ ਉਨ੍ਹਾਂ ਦਾ ਪੱਖ ਪੂਰਨ ਅਤੇ ਹਮਦਰਦੀ ਦਾ ਪ੍ਰਗਟਾਵਾ ਕਰਨ ਵਾਲਿਆਂ ਨੂੰ ਸਨਮਾਨਤ ਕੀਤਾ ਅਤੇ ਪੁਸ਼ਤਾਂ ਤੱਕ ਉਨ੍ਹਾਂ ਦੇ ਅਹਿਸਾਨਮੰਦ ਰਹੇ।

ਸਿੱਖ ਕੌਮ 'ਤੇ ਇਹੋ ਜਿਹਾ ਇਕ ਅਹਿਸਾਨ ਮਲੇਰਕੋਟਲਾ ਦੇ ਨਵਾਬ ਸ਼ੇਰ ਮੁਹੰਮਦ ਖਾਂ ਨੇ ਕੀਤਾ ਸੀ, ਜਿਸ ਦਾ ਭਰਵਾਂ 'ਮੁੱਲ' ਚੁਕਾ ਦੇਣ ਉਪਰੰਤ ਵੀ ਸਿੱਖ ਭਾਈਚਾਰਾ ਇਸ ਅਹਿਸਾਨ ਦੇ ਮਿੱਠੇ ਭਾਰ ਹੇਠ ਦਬੇ ਰਹਿਣ ਵਿੱਚ ਅੰਤਾਂ ਦਾ ਫ਼ਖ਼ਰ ਮਹਿਸੂਸ ਕਰਦਾ ਹੈ। ਇਹ ਇਤਿਹਾਸਕ ਘਟਨਾ 25 ਦਸੰਬਰ, 1704 ਈ: ਨੂੰ ਵਾਪਰੀ। ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਂ ਦੀ ਕਚਹਿਰੀ ਵਿੱਚ, ਗੁਰੂ ਗੋਬਿੰਦ ਸਿੰਘ ਦੇ ਛੋਟੇ ਸਾਹਿਬਜ਼ਾਦਿਆਂ, ਬਾਬਾ ਜ਼ੋਰਾਵਰ ਸਿੰਘ (9 ਸਾਲ) ਤੇ ਬਾਬਾ ਫਤਹਿ ਸਿੰਘ (7 ਸਾਲ) ਨੂੰ ਪੇਸ਼ ਕੀਤਾ ਗਿਆ। ਉਸ ਸਮੇਂ ਕਚਹਿਰੀ ਵਿੱਚ ਹੋਰਨਾਂ ਤੋਂ ਇਲਾਵਾ, ਮਲੇਰਕੋਟਲਾ ਦਾ ਨਵਾਬ ਸ਼ੇਰ ਮੁਹੰਮਦ ਖਾਂ ਹਾਜ਼ਰ ਸੀ। ਸੂਬੇਦਾਰ ਨੇ ਕਾਜ਼ੀ ਨੂੰ ਸਾਹਿਬਜ਼ਾਦਿਆਂ ਦਾ 'ਕਸੂਰ' ਸਮਝਾਉਂਦਿਆਂ, ਉਨ੍ਹਾਂ ਵਿਰੁੱਧ ਤੁਰੰਤ ਸਜ਼ਾ ਦਾ ਫੈਸਲਾ ਦੇਣ ਲਈ ਕਿਹਾ। ਪਰ ਕਾਜ਼ੀ ਨੇ ਵਿਚਾਰ ਪ੍ਰਗਟ ਕੀਤਾ ਕਿ ਇਸਲਾਮ, ਮਾਸੂਮ ਬੱਚਿਆਂ ਨੂੰ ਉਨ੍ਹਾਂ ਦੇ ਬਾਪ ਦੇ ਕੀਤੇ ਅਪਰਾਧ ਦੀ ਸਜ਼ਾ ਦੇਣ ਦੀ ਇਜਾਜ਼ਤ ਨਹੀਂ ਦੇਂਦਾ।

ਦੀਵਾਨ ਸੁੱਚਾ ਨੰਦ ਦੇ ਇਸ਼ਾਰੇ 'ਤੇ ਸੂਬੇਦਾਰ ਵਜ਼ੀਰ ਖਾਂ ਨੇ ਨਵਾਬ ਮਲੇਰਕੋਟਲਾ ਨੂੰ ਚੇਤੇ ਕਰਵਾਇਆ ਕਿ ਉਸ ਦਾ ਭਰਾ, ਗੁਰੂ ਗੋਬਿੰਦ ਸਿੰਘ ਹੱਥੋਂ ਲੜਾਈ ਵਿੱਚ ਮਾਰਿਆ ਗਿਆ ਸੀ। ਸੂਬੇਦਾਰ ਨੇ ਸਾਹਿਜ਼ਾਦਿਆਂ ਨੂੰ ਉਸ ਦੇ ਹਵਾਲੇ ਕਰਨ ਦੀ ਪੇਸ਼ਕਸ਼ ਕੀਤੀ, ਤਾਂ ਕਿ ਉਹ ਉਨ੍ਹਾਂ ਨੂੰ ਸ਼ਹੀਦ ਕਰ ਕੇ ਆਪਣੇ ਭਰਾ ਦੀ ਮੌਤ ਦਾ ਬਦਲਾ ਲੈ ਸਕੇ। ਨਵਾਬ ਮਲੇਰਕੋਟਲਾ ਨੇ ਇਸ ਪੇਸ਼ਕਸ਼ ਨੂੰ ਠੁਕਰਾਂਦਿਆਂ ਸਪੱਸ਼ਟ ਕੀਤਾ ਕਿ ਬਾਪ ਵੱਲੋਂ ਕੀਤੇ ਦਾ ਬਦਲਾ, ਉਸ ਦੇ ਮਾਸੂਮ ਬੱਚਿਆਂ ਤੋਂ ਨਹੀਂ ਲਿਆ ਜਾ ਸਕਦਾ।

ਨਵਾਬ ਦਾ ਠੋਕਵਾਂ ਜਵਾਬ ਸੁਣ ਕੇ ਸੂਬੇਦਾਰ ਤੇ ਸੁੱਚਾ ਨੰਦ ਫਿੱਕੇ ਪੈ ਗਏ। ਹਕੀਮ ਅੱਲ੍ਹਾ ਯਾਰ ਖਾਂ ਯੋਗੀ ਇਨ੍ਹਾਂ ਪਲਾਂ ਨੂੰ ਇਉਂ ਕਲਮਬੰਦ ਕਰਦਾ ਹੈ:

ਝਾੜੂ ਸਾ ਖਾ ਕੇ ਦੋਨੋਂ ਸ਼ਰਮਸਾਰ ਹੋ ਗਏ।
ਜੱਲਾਦ ਸਾਰੇ ਕਤਲ ਸੇ ਬੇਜ਼ਾਰ ਹੋ ਗਏ।

(ਹਕੀਮ ਅੱਲ੍ਹਾ ਯਾਰ ਖਾਂ ਜੋਗੀ, ਸਰਹਿੰਦ ਤੇ ਚਮਕੌਰ ਸਾਹਿਬ ਦੇ ਖ਼ੂਨੀ ਸਾਕਿਆਂ ਨੂੰ ਦੋ ਲੰਮੀਆਂ ਉਰਦੂ ਨਜ਼ਮਾਂ ਵਿੱਚ ਲਿਖਣ ਵਾਲੇ ਲਾਸਾਨੀ ਸ਼ਾਇਰ ਹਨ। ਇਨ੍ਹਾਂ ਦੀ ਸੰਨ 1913 ਈ: ਵਿੱਚ ਲਿਖੀ ਉਰਦੂ ਨਜ਼ਮ 'ਸ਼ਹੀਦਾਂ ਨਿ ਨਫ਼ਾ' (ਸਾਕਾ ਸਰਹਿੰਦ) ਨੇ ਬਹੁਤ ਲੋਕਪ੍ਰਿਯਤਾ ਤੇ ਪ੍ਰਸਿੱਧੀ ਹਾਸਲ ਕੀਤੀ।)

ਇਸੇ ਜੱਕੋ-ਤੱਕੀ ਦੌਰਾਨ ਚਲਾਕ (ਮੱਕਾਰ) ਸੁੱਚਾ ਨੰਦ ਨੇ ਸਾਹਿਬਜ਼ਾਦਿਆਂ ਨੂੰ ਬਾਗੀ ਸਿੱਧ ਕਰ ਕੇ, ਸੂਬੇਦਾਰ ਤੇ ਕਾਜ਼ੀ ਨੂੰ ਜਚਾ ਦਿੱਤਾ ਕਿ ਮੁਸਲਿਮ ਸ਼ਰਾ ਅਨੁਸਾਰ ਬਾਗੀਆਂ ਨੂੰ ਸਜ਼ਾ-ਏ-ਮੌਤ ਦਿੱਤੀ ਜਾ ਸਕਦੀ ਹੈ। ਅੰਤ, ਸਾਹਿਬਜ਼ਾਦਿਆਂ ਨੂੰ ਜ਼ਿੰਦਾ ਕੰਧ ਵਿੱਚ ਚਿਣਵਾ ਕੇ ਸ਼ਹੀਦ ਕਰਨ ਦਾ ਮੰਦਭਾਗੀ ਫੈਸਲਾ ਦਿੱਤਾ ਗਿਆ। ਉਹ ਫੈਸਲਾ ਜਿਸ 'ਤੇ ਸਿੱਖ ਸਮਾਜ ਹੁਬਕੀਂ ਰੋਇਆ। ਉਹ ਫੈਸਲਾ ਜਿਸ ਨੇ ਇਤਿਹਾਸ ਨੂੰ ਇਕ ਨਵਾਂ ਮੋੜ ਦਿੱਤਾ। ਉਹ ਫੈਸਲਾ ਜੋ ਸੂਬੇਦਾਰ ਤੇ ਮੁਗਲ ਹਕੂਮਤ ਨੂੰ ਬਹੁਤ ਮਹਿੰਗਾ ਪਿਆ।

ਨਵਾਬ ਮਲੇਰਕੋਟਲਾ ਨੇ ਇਸ ਫੈਸਲੇ 'ਤੇ ਅਸਹਿਮਤੀ ਪ੍ਰਗਟ ਕਰਦਿਆਂ, ਇਸ ਨੂੰ ਰੱਦ ਕਰਨ ਦਾ ਸੁਝਾਅ ਦਿੱਤਾ, ਪਰ ਇਸ ਪਵਿੱਤਰ ਆਵਾਜ਼ ਨੂੰ ਅਣਸੁਣਿਆ ਕਰ ਦਿੱਤਾ ਗਿਆ। ਇਸ ਸਮੇਂ ਨਵਾਬ ਮਲੇਰਕੋਟਲਾ ਰੋਸ ਵਜੋਂ ਕਚਹਿਰੀ ਵਿਚੋਂ ਉੱਠ ਕੇ ਚਲੇ ਗਏ। ਉਨ੍ਹਾਂ ਦੇ ਇਸ ਰੋਸ ਦੇ ਪ੍ਰਗਟਾਵੇ ਨੂੰ, ਸਿੱਖ ਜਗਤ ਵੱਡੀ ਸ਼ਰਧਾ ਨਾਲ 'ਹਾਅ ਦਾ ਨਾਅਰਾ' ਨਾਂ ਨਾਲ ਯਾਦ ਕਰਦਾ ਹੈ ਅਤੇ ਸਿੱਖ ਇਤਿਹਾਸ ਵਿੱਚ ਇਹ ਘਟਨਾ ਸੁਨਹਿਰੀ ਅੱਖਰਾਂ ਵਿੱਚ ਦਰਜ ਹੈ। (ਰਵਾਇਤੀ ਵਿਚਾਰ ਅਨੁਸਾਰ ਇਹ ਘਟਨਾ, 27 ਦਸੰਬਰ, 1704 ਨੂੰ ਵਾਪਰੀ ਦੱਸੀ ਜਾਂਦੀ ਹੈ, ਪਰ ਆਧੁਨਿਕ ਖੋਜ ਤੋਂ ਸਿੱਧ ਹੋ

ਚੁੱਕਾ ਹੈ ਕਿ ਕੰਧ ਵਿੱਚ ਚਿਣਵਾਉਣ ਦੀ ਘਟਨਾ 25 ਦਸੰਬਰ ਨੂੰ ਵਾਪਰੀ। 27 ਦਸੰਬਰ ਨੂੰ ਤਾਂ ਸਾਹਿਬਜ਼ਾਦਿਆਂ ਦੇ ਸਿਰ ਕਲਮ ਕਰ ਕੇ ਸ਼ਹੀਦੀ ਜਾਮ ਪਿਲਾਏ ਗਏ ਸਨ। ਇਸ ਤੱਥ ਦੀ ਪੁਸ਼ਟੀ ਲਈ ਮਹਾਨ ਵਿਦਵਾਨ ਸ. ਹਰਬੰਸ ਸਿੰਘ ਦੀ ਪੁਸਤਕ, 'ਗੁਰੂ ਗੋਬਿੰਦ ਸਿੰਘ' 'ਚੋਂ ਹਵਾਲਾ ਦਿੱਤਾ ਜਾ ਸਕਦਾ ਹੈ, "on the morning of December 27, they were taken to the court for the third time...., they were slain in the order of their ages by the sword of a ghilzai executioner.")

ਬੇਸ਼ੱਕ ਇਹ 'ਹਾਅ ਦਾ ਨਾਅਰਾ' ਸਾਹਿਜ਼ਾਦਿਆਂ ਨੂੰ ਦਿੱਤੇ ਦੰਡ ਦੇ ਫੈਸਲੇ ਨੂੰ ਅਮਲੀ ਰੂਪ ਵਿੱਚ ਕੋਈ ਫਰਕ ਨਹੀਂ ਪਾ ਸਕਿਆ, ਫਿਰ ਵੀ ਨਵਾਬ ਨੇ ਸਿੱਖਾਂ 'ਤੇ ਇਕ ਅਜਿਹਾ ਅਹਿਸਾਨ ਚੜ੍ਹਾ ਦਿੱਤਾ ਹੈ ਜਿਸ ਨੂੰ ਉਤਾਰਨ ਲਈ ਉਹ ਪਿਛਲੇ 312 ਵਰ੍ਹਿਆਂ ਤੋਂ ਯਤਨਸ਼ੀਲ ਹਨ। ਸਿੱਖ ਬੱਚਾ ਜਿੱਥੇ ਹੋਸ਼ ਸੰਭਾਲਦੇ ਹੀ ਸਰਹਿੰਦ ਦਾ ਸਾਕਾ ਕੰਠ ਕਰ ਲੈਂਦਾ ਹੈ ਉਥੇ 'ਹਾਅ ਦਾ ਨਾਅਰਾ' ਵੀ ਉਸ ਦੇ ਨਰਮ ਮਨ 'ਤੇ ਡੂੰਘਾ ਉਕਰਿਆ ਜਾਂਦਾ ਹੈ।

ਗੁਰੂ ਗੋਬਿੰਦ ਸਿੰਘ ਸਮੇਤ ਸਮੁੱਚਾ ਸਿੱਖ ਜਗਤ ਇਸ ਜ਼ੁਲਮ ਦਾ ਬਦਲਾ ਲੈਣ ਲਈ ਸਹੀ ਸਮੇਂ ਦੀ ਉਡੀਕ ਕਰਨ ਲੱਗਾ। ਅੰਤ, ਸੰਨ 1710 ਈ: ਵਿੱਚ ਸਿੱਖਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੀ ਕਮਾਨ ਹੇਠ, ਸਰਹਿੰਦ ਤੋਂ 12 ਕੋਹ ਦੀ ਵਿੱਥ 'ਤੇ ਚੱਪੜਚਿੜੀ ਦੇ ਮੈਦਾਨ ਵਿੱਚ ਇਕ ਫੈਸਲਾਕੁਨ ਜੰਗ ਲੜੀ। ਇਸ ਜੰਗ ਵਿੱਚ ਸੂਬੇਦਾਰ ਵਜ਼ੀਰ ਖਾਂ ਮਾਰਿਆ ਗਿਆ। ਬਾਬਾ ਬੰਦਾ ਸਿੰਘ ਬਹਾਦਰ ਦੇ ਇਕ ਉੱਘੇ ਜਰਨੈਲ ਫਤਹਿ ਸਿੰਘ ਨੇ ਖੰਡੇ ਦੇ ਇੱਕੋ ਵਾਰ ਨਾਲ ਸੂਬੇਦਾਰ ਵਜ਼ੀਰ ਖਾਂ ਨੂੰ ਗਰਦਨ ਤੋਂ ਲੈ ਕੇ ਲੱਕ ਤੱਕ ਦੋਫਾੜ ਕਰ ਦਿੱਤਾ ਸੀ। (ਕੁੱਝ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਸੂਬੇਦਾਰ ਦੀ ਮੌਤ ਕਿਸੇ ਸਿੰਘ ਦੇ ਤੀਰ ਨਾਲ ਹੋਈ।

ਬਦਲਾ ਲੈਣ ਦੀ ਗੱਲ ਤਾਂ ਮੁੱਕ ਗਈ। ਹੁਣ ਦੇਖਣਾ ਹੈ ਕਿ ਸਿੱਖ ਜਗਤ ਨੇ 'ਹਾਅ ਦੇ ਨਾਅਰੇ' ਦਾ ਮੁੱਲ ਕਿਵੇਂ ਚੁਕਾਇਆ। 18 ਵੀਂ ਸਦੀ ਸਿੱਖਾਂ ਦੇ ਇਮਤਿਹਾਨ ਦਾ ਸਮਾਂ ਸੀ। ਸਿੱਖਾਂ ਨੂੰ ਕੁਠਾਲੀ ਵਿੱਚ ਪਾ ਕੇ ਪਰਖਿਆ ਜਾਣ ਲੱਗਾ। ਮੁਗਲ ਹਕੂਮਤ ਨੇ ਜੀਅ ਭਰ ਕੇ ਜ਼ੁਲਮ ਢਾਹੇ। ਅੰਤ ਮੁਗਲ ਰਾਜ ਆਪਣੇ ਹੀ ਪਾਪਾਂ ਦੇ ਭਾਰ ਹੇਠ ਦੱਬਣ ਲੱਗਾ ਅਤੇ ਸਿੱਖਾਂ ਦੀ ਚੜ੍ਹਤ ਹੋਣ ਲੱਗੀ। ਇਸੇ ਚੜ੍ਹਤ ਦੌਰਾਨ ਸਿੱਖ, ਸੰਨ 1783 ਵਿੱਚ ਲਾਲ ਕਿਲ੍ਹੇ ਵਿੱਚ ਦਾਖਲ ਹੋ ਗਏ ਅਤੇ ਦੀਵਾਨੇ-ਆਮ ਵਿੱਚ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ। (ਸਿੱਖਾਂ ਨੇ ਇਕ ਸ. ਬਘੇਲ ਸਿੰਘ ਦੀ ਕਮਾਨ ਹੇਠ ਵੀ ਦਿੱਲੀ ਨੂੰ ਫ਼ਤਹਿ ਕੀਤਾ ਸੀ।) ਸਿੱਖ ਪੰਜਾਬ ਦੇ ਮਾਲਕ ਬਣ ਗਏ। ਫਿਰ ਇਕ ਸਮਾਂ ਆਇਆ ਜਦੋਂ ਕੈਥਲ/ਕਰਨਾਲ ਤੋਂ ਲੈ ਕੇ ਦੱਰਾ ਖੈਬਰ ਤੱਕ ਸਿੱਖਾਂ ਦਾ ਬੋਲ-ਬਾਲਾ ਸੀ। (ਰਿਆਸਤ ਕੈਥਲ ਦੇ ਆਖਰੀ ਰਾਜੇ, ਭਾਈ ਉਦੈ ਸਿੰਘ ਦਾ ਕਿਲ੍ਹਾ ਅੱਜ ਵੀ ਸਿੱਖ ਚੜ੍ਹਤ ਦੀ ਯਾਦ ਨੂੰ ਸਾਂਭੀ ਬੈਠਾ ਹੈ।) ਪਰ 'ਹਾਅ ਦੇ ਨਾਅਰੇ' ਦਾ ਸਤਿਕਾਰ ਕਰਦਿਆਂ ਕਿਸੇ ਵੀ ਸਿੱਖ ਸਰਦਾਰ ਜਾਂ ਮਿਸਲਦਾਰ ਨੇ ਨਵਾਬ ਮਲੇਰਕੋਟਲਾ ਵੱਲ ਅੱਖ ਭਰ ਕੇ ਦੇਖਣ ਦੀ ਹਿੰਮਤ ਨਹੀਂ ਕੀਤੀ, ਬਲਕਿ ਸਦਾ ਉਸ ਨੂੰ ਅਤੇ ਉਸ ਦੇ ਵੰਸ਼ ਨੂੰ ਸਨਮਾਨਤ ਕਰਦੇ ਰਹੇ। ਇਸ ਤਰ੍ਹਾਂ ਸਿੱਖ ਰਿਆਸਤਾਂ ਵਿੱਚ ਘਿਰੀ ਇਹ ਮੁਸਲਮਾਨ ਰਿਆਸਤ ਸੰਨ 1948 ਈ: ਤੱਕ ਕਾਇਮ ਰਹੀ ਅਤੇ ਨਵਾਬ ਸ਼ੇਰ ਮੁਹੰਮਦ ਖਾਂ ਦੀ ਵੰਸ਼ ਧੌਣ ਉੱਚੀ ਕਰ ਕੇ ਰਾਜ ਕਰਦੀ ਰਹੀ। ਜਾਂ ਇਉਂ ਕਹਿ ਲਵੋ ਕਿ ਸਿੱਖਾਂ ਨੇ ਨਵਾਬ ਮਲੇਰਕੋਟਲਾ ਨੂੰ ਇਕ 'ਹਾਅ ਦੇ ਨਾਅਰੇ' ਬਦਲੇ ਲਗਭਗ ਦੋ ਸਦੀਆਂ ਦਾ ਰਾਜ ਬਖ਼ਸ਼ਿਆ।

ਇਹ ਉਸ 'ਹਾਅ ਦੇ ਨਾਅਰੇ' ਦਾ ਹੀ ਚਮਤਕਾਰ ਹੈ ਕਿ ਅੱਜ ਵੀ ਮਲੇਰਕੋਟਲਾ ਸ਼ਹਿਰ ਅਤੇ ਉਸ ਦੇ ਆਲੇ -ਦੁਆਲੇ ਦੇ ਪਿੰਡ ਮੁਸਲਮਾਨਾਂ ਦਾ ਗੜ੍ਹ ਹਨ।

'ਹਾਅ ਦੇ ਨਾਅਰੇ' ਦੀ ਦਾਸਤਾਨ ਦਾ ਸਬਕ, ਹਰ ਸਿੱਖ, ਅੰਤਰ-ਪ੍ਰੇਰਣਾ ਸਦਕਾ ਆਪਣੇ ਬੱਚਿਆਂ ਨੂੰ ਛੋਟੀ ਉਮਰੇ ਹੀ ਦੇਣਾ ਸ਼ੁਰੂ ਕਰ ਦਿੰਦਾ ਹੈ। ਅਜਿਹਾ ਕਰ ਕੇ ਸ਼ਾਇਦ ਉਹ ਅਚੇਤ ਹੀ ਇਸ ਅਹਿਸਾਨ ਦੇ ਭਾਰ ਨੂੰ ਬੱਚਿਆਂ ਨਾਲ ਸਾਂਝਾ ਕਰਕੇ, ਹੌਲਾ ਕਰਨ ਦਾ ਯਤਨ ਕਰ ਰਿਹਾ ਹੁੰਦਾ ਹੈ। ਗੱਲ ਕੀ, ਸਿੱਖ ਮਾਨਸਿਕਤਾ ਕਦੇ ਇਸ ਅਹਿਸਾਨ ਨੂੰ ਭੁੱਲਾ ਨਹੀਂ ਸਕੇਗੀ ਸਿੱਖ, ਨਵਾਬ ਮਲੇਰਕੋਟਲਾ ਦੇ ਹਮੇਸ਼ਾ ਰਿਣੀ ਰਹਿਣਗੇ।

ਸ਼ਹੀਦੀ ਅਸਥਾਨ, ਗੁਰਦੁਆਰਾ ਫਤਹਿਗੜ੍ਹ ਸਾਹਿਬ ਦਾ ਚੜ੍ਹਦੀ ਦਿਸ਼ਾ ਵੱਲ ਦਾ ਗੇਟ, ਨਵਾਬ ਸ਼ੇਰ ਮੁਹੰਮਦ ਖਾਂ ਮਲੇਰਕੋਟਲਾ ਦੀ ਯਾਦ ਨੂੰ ਸਮਰਪਿਤ ਹੈ, ਜੋ ਸਿੱਖ ਸਮਾਜ ਦੀ ਉਨ੍ਹਾਂ ਪ੍ਰਤੀ ਸ਼ਰਧਾ ਦਾ ਪ੍ਰਤੀਕ ਹੈ।

----- 0 -----

# ਦਿਨ ਪੋਹ ਦੇ ਸਾਨੂੰ ਵੀ ਭੁੱਲਦੇ ਨਹੀਂ...
# ਸਾਕਾ ਸਰਹੰਦ

*-ਇਕਵਾਕ ਸਿੰਘ ਪੱਟੀ*
*9815024920*

ਸੰਸਾਰ ਵਿੱਚ ਉਹ ਕੌਮਾਂ ਕਦੇ ਵੀ ਜਿਉਂਦਾ ਨਹੀਂ ਰਹਿ ਸਕਦੀਆਂ, ਜਿੰਨ੍ਹਾਂ ਕੌਮਾਂ ਵਿੱਚ ਕੁਰਬਾਨੀ ਦਾ ਜਜ਼ਬਾ ਨਾ ਹੋਵੇ। ਜਿੰਨ੍ਹਾਂ ਕੌਮਾਂ ਕੋਲ ਕੁਰਬਾਨੀਆਂ ਹੋਇਆ ਕਰਦੀਆਂ ਹਨ, ਉਹ ਕੌਮਾਂ ਸੰਸਾਰ ਅੰਦਰ ਸੂਰਜ ਦੀ ਤਰ੍ਹਾਂ ਚਮਕਦੀਆਂ ਹਨ। ਸੰਸਾਰ ਵਿੱਚ ਸਿੱਖ ਕੌਮ ਦੂਜੀਆਂ ਕੌਮਾਂ ਨਾਲੋਂ ਵੱਖਰੀ ਹੈ ਕਿਉਂਕਿ ਸਿੱਖ ਕੌਮ ਕੋਲ ਕੁਰਬਾਨੀ ਭਰੇ ਉਹ ਸਾਕੇ ਹਨ, ਜਿੰਨ੍ਹਾਂ ਦੀ ਮਿਸਾਲ ਸੰਸਾਰ ਦੇ ਇਤਿਹਾਸ ਵਿੱਚ ਕਿਧਰੇ ਨਹੀਂ ਮਿਲਦੀ। ਇ੍ਹਨਾਂ ਵਿੱਚੋਂ ਹੀ 'ਸਾਕਾ ਸਰਹੰਦ' ਜਾਂ 'ਨਿੱਕੀਆਂ ਜਿੰਦਾਂ ਵੱਡਾ ਸਾਕਾ' ਇੱਕੋ ਇੱਕ ਅਜਿਹਾ ਸਾਕਾ ਹੈ, ਜਿਸ ਵਿੱਚ ਕੇਵਲ ੬ ਅਤੇ ੮ ਸਾਲ ਦੀਆਂ ਉਹ ਮਹਾਨ ਆਤਮਾਵਾਂ ਨੇ ਵਜ਼ੀਰ ਖਾਂ ਦੀ ਕਚਹਿਰੀ ਵਿੱਚ ਅਣਖ ਅਤੇ ਗ਼ੈਰਤ ਦਾ ਅਜਿਹਾ ਸਬੂਤ ਦਿੱਤਾ ਜਿਸਦੀ ਮਿਸਾਲ ਦੁਨੀਆ ਦੇ ਇਤਿਹਾਸ ਵਿੱਚ ਕਿਧਰੇ ਵੀ ਵੇਖਣ ਨੂੰ ਨਹੀਂ ਮਿਲਦੀ । ਅੱਜ ਵੀ ਇਸ ਸਾਕੇ ਤੋਂ ਰੋਸ਼ਨੀ ਲੈ ਕੇ ਗੁਰੂ ਨਾਨਕ ਨਾਮ ਲੇਵਾ ਸਿੱਖ ਜਿਥੇ ਵੀ ਵੱਸਦਾ ਹੈ, ਆਪਣੇ ਧਰਮ ਲਈ, ਮਾਨਵਤਾ ਦੇ ਲਈ ਮਰ ਮਿਟਣ ਲਈ ਹਮੇਸ਼ਾਂ ਤਿਆਰ ਰਹਿੰਦਾ ਹੈ।

ਗੱਲ ਉਸ ਸਮੇਂ ਦੀ ਹੈ ਜਦੋਂ ਪਹਾੜੀ ਰਾਜਿਆਂ ਨੇ ਸ੍ਰੀ ਅਨੰਦਪੁਰ ਸਾਹਿਬ ਜੀ ਨੂੰ ਘੇਰਾ ਪਾ ਲਿਆ ਅਤੇ ੬-੭ ਮਹੀਨੇ ਘੇਰਾ ਜਾਰੀ ਰਿਹਾ। ਫਿਰ ਦੁਸ਼ਮਣਾਂ ਨੇ ਸਤਿਗੁਰੂ ਜੀ ਕੋਲ ਝੂਠੀਆਂ ਕਸਮਾਂ ਖਾਧੀਆਂ ਕਿ ਆਪ ਜੀ ਕਿਲ੍ਹੇ ਨੂੰ ਖਾਲੀ ਕਰ ਦੇਵੋ ਅਸੀਂ ਆਪ ਜੀ ਨੂੰ ਕੁਝ ਨਹੀਂ ਕਹਾਂਗੇ। ਅਤੇ ਗੁਰੂ ਸਾਹਿਬ ਨੇ ਸਰਬੱਤ ਦੇ ਭਲੇ ਅਤੇ ਮਨੁੱਖਤਾ ਦੀ ਭਲਾਈ ਲਈ ਸ੍ਰੀ ਅਨੰਦਪੁਰ ਸਾਹਿਬ ਨੂੰ ਛੱਡਿਆ ਅਤੇ ਅਜੇ ਕੁੱਝ ਦੂਰ ਹੀ ਗਏ ਸਨ ਕਿ ਦੁਸ਼ਮਣਾਂ ਦੇ ਟਿੱਡੀ ਦਲ ਨੇ ਖਾਧੀਆਂ ਹੋਈਆਂ ਕਸਮਾਂ ਨੂੰ ਛਿੱਕੇ ਤੇ ਟੰਗਦਿਆਂ ਸਿੱਖਾਂ ਉਪਰ ਹਮਲਾ ਬੋਲ ਦਿੱਤਾ। ਅੱਗੇ ਸਿਰਸਾ ਨਦੀ ਵੀ ਚੜ੍ਹੀ ਹੋਈ ਸੀ। ਮੈਦਾਨ-ਏ-ਜੰਗ ਵਿੱਚ ਸਰਸਾ ਦੇ ਕੰਢੇ ਤੋਂ ਜਦੋਂ ਸਾਹਿਬੇ ਕਮਾਲ ਚੋਜੀ ਪ੍ਰੀਤਮ ਗੁਰੂ ਗੋਬਿੰਦ ਸਿੰਘ ਜੀ ਦਾ ਪਰਿਵਾਰ ਤਿੰਨ ਹਿੱਸਿਆਂ ਵਿੱਚ ਵੰਡਿਆ ਗਿਆ । ਇੱਥੇ ਇੱਕ ਗੱਲ ਜ਼ਰੂਰ ਨੋਟ ਕਰਨੀ ਕਿ " ਜੇ ਗੁਰੂ ਪਾਤਸ਼ਾਹ ਚਾਹੁੰਦੇ ਤਾਂ ਇੱਥੇ ਵੀ ਆਪਣੇ ਪਰਿਵਾਰ ਨੂੰ ਬਚਾ ਕੇ ਨਹੀਂ ਰੱਖ ਸਕਦੇ ਸਨ ?" ਬਿਲਕੁਲ ਰੱਖ ਸਕਦੇ ਸਨ ਪਰ ਸੰਸਾਰ ਨੂੰ ਇੱਕ ਮਿਸਾਲ ਦੇਣੀ ਸੀ ਕਿ ਗੁਰੂ ਦਾ ਸਿੱਖ ਭਾਵੇਂ ੬ ਅਤੇ ੮ ਸਾਲ ਦੀ ਉਮਰ ਦਾ ਹੋਵੇ, ਭਾਵੇਂ ਉਹ ਬੁਢੜੀ ਮਾਤਾ, ਬਿਰਧ ਹੋਵੇ, ਭਾਵੇਂ ਗੁਰੂ ਕੇ ਮਹਿਲ ਹੋਣ ਜਾਂ ਗੁਰੂ ਪਾਤਸ਼ਾਹ ਆਪ ਹੋਣ ਜਾਂ ਫਿਰ ਭਾਵੇਂ ਗਿਣਤੀ ਦੇ ਭੁਖੇ-ਭਾਣੇ ੪੦ ਸਿੰਘ ਹੋਣ ਸਿੱਖੀ ਸਿਧਾਂਤ ਵਾਸਤੇ ਜੂਝ ਕੇ ਮਰਨਾ ਪਵੇਗਾ ।

ਜਦ ਪਰਿਵਾਰ ਤਿੰਨ ਹਿੱਸਿਆਂ ਵਿੱਚ ਵੰਡਿਆ ਗਿਆ ਅਤੇ ਫਿਰ ਕਦੇ ਵੀ ਮੇਲ ਨਾ ਹੋ ਸਕਿਆ । ਤਾਂ ਪਰਿਵਾਰ ਨਾਲੋਂ ਵੱਖ ਹੋਏ ਛੋਟੇ ਸਾਹਿਬਜ਼ਾਦਿਆਂ ਨੂੰ ਗੰਗੂ ਬ੍ਰਹਾਮਣ (ਜੋ ੨੦-੨੨ ਸਾਲ ਦੇ ਕਰੀਬ ਗੁਰੂ ਘਰ ਦਾ ਨੌਕਰ ਵੀ ਰਹਿ ਚੁੱਕਾ ਸੀ) ਆਪਣੇ ਪਿੰਡ ਲੈ ਗਿਆ ਅਤੇ ਲਾਲਚ ਵੱਸ ਆ ਕੇ ਛੋਟੇ ਸਾਬਿਜ਼ਾਦਿਆਂ ਦੀ ਸੂਹ ਮੋਰਿੰਡੇ ਦੇ ਥਾਣੇ ਵਿੱਚ ਜਾ ਕੇ ਸਮੇਂ ਦੀ ਜ਼ਾਲਮ ਸਰਕਾਰ ਨੂੰ ਦੇ ਦਿੱਤੀ। ਕਿ ਬਾਗ਼ੀ ਗੁਰੂ ਗੋਬਿੰਦ ਸਿੰਘ ਦੇ ਮਾਤਾ ਅਤੇ ਲਾਲ ਮੇਰੇ ਘਰ ਵਿੱਚ ਹਨ। ਤੁਸੀਂ ਉਹਨਾਂ ਨੂੰ ਗ੍ਰਿਫਤਾਰ ਕਰ ਲਵੋ ਅਤੇ ਸੂਹ ਦੇਣ ਬਦਲੇ ਰੱਖਿਆ ਇਨਾਮ ਮੈਨੂੰ ਦੇ ਦੇਵੋ। ਜਿਸ ਦੀ ਬਦੌਲਤ ਮਾਤਾ ਗੁਜਰੀ ਜੀ ਅਤੇ ਮਾਸੂਮ ਜਿੰਦਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ । ਇਹ ੨੧-੨੨ ਦਸੰਬਰ ਦੀ ਠੰਡੀ ਰਾਤ ਸੀ ਜਦ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਨੂੰ ਠੰਡੇ ਬੁਰਜ ਅੰਦਰ ਕੈਦ ਕੀਤਾ ਗਿਆ ਸੀ ।

ਜਦੋਂ ਅਗਲੇ ਦਿਨ ਮਾਸੂਮ ਜਿੰਦਾਂ ਨੂੰ ਵਜ਼ੀਰ ਖਾਂ ਦੀ ਕਚਹਿਰੀ ਅੰਦਰ ਪੇਸ਼ ਕੀਤਾ ਜਾਣ ਲੱਗਾ ਤਾਂ ਉਸ ਵਜ਼ੀਰ ਖਾਂ ਨੇ ਸ਼ਰਾਰਤ ਨਾਲ ਕਿਲ੍ਹੇ ਦਾ ਵੱਡਾ ਦਰਵਾਜਾ ਬੰਦ ਕਰਵਾ ਦਿੱਤਾ ਅਤੇ ਛੋਟੀ ਖਿੜਕੀ ਖੋਲ੍ਹ ਦਿੱਤੀ ਤਾਂ ਕਿ ਜਦ ਛੋਟੇ ਸਾਹਿਬਜ਼ਾਦੇ ਅੰਦਰ ਆਉਣਗੇ ਤਾਂ ਉਹਨਾਂ ਦਾ ਸੀਸ ਝੁਕ

ਜਾਵੇਗਾ ਅਤੇ ਅਸੀਂ ਤਾੜੀ ਮਾਰ ਕੇ ਆਖਾਂਗੇ ਕਿ 'ਗੁਰੂ ਦਾ ਸਿੱਖ ਝੁੱਕ ਗਿਆ।' ਪਰ, ਇਸਦੇ ਉਲਟ ਜਦ ਸਾਹਿਬਜ਼ਾਦੇ ਅੰਦਰ ਪ੍ਰਵੇਸ਼ ਕਰਨ ਲੱਗੇ ਤਾਂ ਪਹਿਲਾਂ ਖਿੜਕੀ ਰਾਹੀਂ ਆਪਣੇ ਪੈਰ ਅੰਦਰ ਕੀਤੇ ਫਿਰ ਸੀਸ ਅਤੇ ਛਾਤੀ ਤਾਨ ਕੇ ਗੱਜ ਕੇ ਫਤਹਿ ਬੁਲਾ ਦਾ ਦਿੱਤੀ। ਕੋਲ ਖੜ੍ਹਾ ਸੁੱਚਾ ਨੰਦ ਦੇ ਸੱਤੀਂ ਕੱਪੜੀਂ ਅੱਗ ਲੱਗ ਗਈ ਅਤੇ ਕਹਿਣ ਲੱਗਾ, "ਓਏ ! ਇਹ ਤੁਹਾਡੇ ਗੁਰੂ ਗੋਬਿੰਦ ਸਿੰਘ ਦਾ ਦਰਬਾਰ ਨਹੀਂ। ਇਹ ਸੂਬਾ ਸਰਹੰਦ ਵਜ਼ੀਰ ਖਾਂ ਦੀ ਕਚਹਿਰੀ ਹੈ, ਝੁੱਕ ਕੇ ਸਲਾਮ ਕਰੋ ।" ਤਾਂ ਸਾਹਿਬਜ਼ਾਦਿਆਂ ਦਾ ਜੁਆਬ ਸੀ, "ਸਾਨੂੰ ਪਤਾ ਹੈ, ਪਰ ਇਹ ਗੁਰੂ ਘਰ ਦਾ ਸਿਧਾਂਤ ਹੈ ਕਿ ਜਿੱਥੇ ਵੀ ਜਾਣਾ ਹੈ ਗੱਜ ਕੇ ਫ਼ਤਹਿ ਹੀ ਬੁਲਾਉਣੀ ਹੈ।

ਕਹਿੰਦੇ ਨੇ ਵਜ਼ੀਰ ਖਾਂ ਦੀ ਕਚਹਿਰੀ ਦੇ ਅੰਦਰ ਜੇਕਰ ਕਿਸੇ ਦਾ ਈਮਾਨ ਡੁਲਾਉਣਾ ਹੋਵੇ ਤਾਂ ਤਿੰਨ ਤਰੀਕਿਆਂ ਨਾਲ ਡੁਲਾਇਆ ਜਾਂਦਾ ਹੈ । ਪਹਿਲਾਂ ਕਿਸੇ ਨੂੰ ਬਹੁੱਤਾ ਪਿਆਰ ਕਰ ਲਵੋ ਤਾਂ ਉਹ ਡੋਲ੍ਹ ਜਾਂਦਾ ਹੈ । ਦੂਜਾ ਲਾਲਚ ਨਾਲ ਅਤੇ ਤੀਜਾ ਡਰਾਵਾ ਦੇ ਕੇ । ਇਹ ਤਿੰਨੇ ਤਰੀਕੇ ਗੁਰੂ ਕੇ ਲਾਲਾਂ ਤੇ ਵੀ ਅਜ਼ਮਾਏ ਗਏ।

ਪਹਿਲਾਂ ਬੱਚਿਆਂ ਨੂੰ ਬੜੇ ਪਿਆਰ ਨਾਲ ਪੁਛਿਆ ਗਿਆ ਕਿ, 'ਬੱਚਿਓ! ਜੇ ਤੁਹਾਨੂੰ ਛੱਡ ਦਿੱਤਾ ਜਾਵੇ ਤਾਂ ਤੁਸੀਂ ਵੱਡੇ ਹੋ ਕੇ ਕੀ ਕਰੋਗੇ? ਲਾਲ ਕਹਿਣ ਲੱਗੇ:

"ਵਿੱਚ ਜੰਗਲਾਂ ਜਾਵਾਂਗੇ, ਸਿੱਖਾਂ ਨੂੰ ਜੋੜ ਲਿਆਵਾਂਗੇ (ਭਾਵ ਇਕੱਠੇ ਕਰਾਂਗੇ)

ਸ਼ਸਤਰ ਇਕੱਠੇ ਕਰਾਂਗੇ, ਘੋੜਿਆਂ ਉਪਰ ਚੜ੍ਹਾਂਗੇ, ਨਾਲ ਤੁਹਾਡੇ ਲੜਾਂਗੇ।"

ਦਰਬਾਰੀ ਕਹਿਣ ਲੱਗੇ ਕਿ ਇਹ ਸਪੋਲੀਏ ਹਨ , ਇਹਨਾਂ ਨੂੰ ਜਿਉਂਦਿਆਂ ਨਹੀਂ ਛੱਡਣਾ ਚਾਹੀਦਾ। ਪਰ ਫਿਰ ਇੱਕ ਵਾਰੀ ਪਿਆਰ ਨਾਲ ਕਿਹਾ ਜਾਣ ਲੱਗਾ: ਤੁਸੀਂ ਬੜੇ ਮਾਸੂਮ ਹੋ, ਨਿੱਕੀਆਂ ਜਿੰਦਾਂ ਹੋ, ਤੁਹਾਨੂੰ ਕੋਹ-ਕੋਹ ਕੇ ਮਾਰ ਦਿੱਤਾ ਜਾਵੇਗਾ, ਇਸ ਲਈ ਜਿੰਦਗੀ ਜੀਉਣ ਲਈ ਸਿੱਖੀ ਦਾ ਤਿਆਗ ਕਰ ਦਿਉ ।" ਅੱਗੋਂ ਸਾਹਿਬਜ਼ਾਦੇ ਕਹਿਣ ਲੱਗੇ :

"ਦਸਮੇਸ਼ ਪਿਤਾ ਦੇ ਬੱਚੜੇ ਹਾਂ, ਭਾਗਾਂ ਵਾਲੀ ਮਾਂ ਦੇ ਜਣੇ ਹੋਏ ਹਾਂ,

ਉਤੋਂ ਮੱਖਣ ਵਰਗਾ ਮਾਹੌਲ ਨਾ ਸਮਝੀਂ, ਅੰਦਰੋਂ ਫੌਲਾਦ ਦੇ ਬਣੇ ਹੋਏ ਹਾਂ ।"

ਤਾਂ ਵਜ਼ੀਰ ਖਾਂ ਕਹਿਣ ਲੱਗਾ, "ਤੁਸੀਂ ਜੇਕਰ ਮੇਰੀ ਗੱਲ ਨਾ ਮੰਨੀ ਤਾਂ ਤੁਹਾਨੂੰ ਸ਼ਹੀਦ ਕਰ ਦਿੱਤਾ ਜਾਵੇਗਾ" ਤਾਂ ਗੁਰੂ ਕੇ ਲਾਲ ਕਹਿਣ ਲੱਗੇ, "ਇਹ ਸ਼ਹਾਦਤਾਂ ਦਾ ਡਰ ਕਿਸੇ ਹੋਰ ਨੂੰ ਦੇਵੀਂ, ਅਸੀਂ ਸ਼ਹੀਦੀ ਤੋਂ ਡਰਨ ਵਾਲੇ ਨਹੀਂ । ਅਸੀ ਕੌਮ ਤੋਂ ਕੁਰਬਾਨ ਹੋਣਾ ਚੰਗੀ ਤਰ੍ਹਾਂ ਜਾਣਦੇ ਹਾਂ। ਸਾਨੂੰ ਗੁਰੂ ਨਾਨਕ ਪਾਤਸ਼ਾਹ ਜੀ ਨੇ ਇਹ ਗੁੜ੍ਹਤੀ ਦਿੱਤੀ ਹੈ ਕਿ :

ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥

ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥

(ਸਲੋਕ ਵਾਰਾਂ ਤੇ ਵਧੀਕ ਮ.੧, ਪੰਨਾ ੧੪੧੨)

ਵਜ਼ੀਰ ਖਾਂ ਕਹਿਣ ਲੱਗਾ, "ਜ਼ੋਰਾਵਰ ਸਿੰਘ, ਔਹ ਵੇਖ ਲੈ ਆਰ ਦੇ ਦੰਦੇ ।"

ਤਾਂ ਅਗੋਂ ਜਵਾਬ ਸੀ, "ਮਤੀ ਦਾਸ ਦੇ ਸਿਰ 'ਤੇ ਐ ਜ਼ਾਲਮ, ਇਹ ਦੰਦੇ ਅਜ਼ਮਾ ਕੇ ਵੇਖ ਲਏ ਨੇ ।"

ਵਜ਼ੀਰ ਖਾਂ ਫਿਰ ਕਹਿਣ ਲੱਗਾ, ਸੋਚ ਫਤਹਿ ਸਿੰਘ ਸੋਚ, ਨਹੀਂ ਤਾਂ ਮੱਛੀ ਵਾਂਗੂ ਲੋਹ ਤੇ ਤਲਸਾ।"

ਤਾਂ ਅਗੋਂ ਜਵਾਬ ਸੀ,"ਓਏ ਮੇਰੇ ਬਾਬੇ ਅਰਜਨ ਨੇ, ਇਸਤੇ ਵੀ ਅੰਗ ਤੁਲਵਾ ਕੇ ਦੇਖ ਲਏ ਨੇ।"

ਤਾਂ ਵਜ਼ੀਰ ਖਾਂ ਕਹਿਣ ਲੱਗਾ, "ਜ਼ੋਰਾਵਰ ਸਿੰਘ ਦੇਗਾਂ ਵਿੱਚ ਆਲੂਆਂ ਵਾਗ ਉਬਾਲੇ ਜਾਸੋ ।"

ਅਗੋਂ ਜਵਾਬ ਆਇਆ, "ਓਏ ਗੁਰਸਿੱਖੀ ਲਈ ਭਾਈ ਦਿਆਲੇ ਨੇ, ਕਈ ਉਬਾਲੇ ਖਾ ਕੇ ਦੇਖ ਲਏ ਨੇ।"

ਸਾਹਿਬਜ਼ਾਦੇ ਕਹਿਣ ਲੱਗੇ, "ਤੂੰ ਜਿੰਨਾਂ ਮਰਜ਼ੀ ਜ਼ੁਲਮ ਕਰ ਲੈ, ਪਰ ਸਾਨੂੰ ਆਪਣੀ ਈਨ ਨਹੀਂ ਮੰਨਵਾ ਸਕਦਾ, ਅਸੀਂ ਕਿਸੇ ਵੀ ਹਾਲਤ ਵਿੱਚ ਸਿੱਖੀ ਨਹੀਂ ਛੱਡਾਂਗੇ।" ਅਸੀਂ ਸਿੱਖ ਹਾਂ ਅਤੇ ਆਪਾ ਮਿਟਾ ਕੇ ਗੁਰੂ ਦੇ ਵਿੱਚ ਲੀਨ ਹੋਵਾਂਗੇ, ਕਿਉਂਕਿ ਜੋ ਸਿੱਖ ਉਸਨੇ ਆਪਣਾ ਤਨ, ਮਨ ਅਤੇ ਧਨ ਗੁਰੂ ਨੂੰ ਹੀ ਅਰਪਣ ਕਰਨਾ ਹੈ ਅਤੇ ਸਿਰਫ ਗੁਰੂ

ਪਾਤਸ਼ਾਹ ਜੀ ਦੇ ਹੁਕਮ ਨੂੰ ਹੀ ਸਤਿ ਸਤਿ ਕਰਕੇ ਮੰਨਣਾ ਹੈ। ਸਾਡਾ ਸਿਧਾਂਤ ਹੈ

ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥

(ਰਾਮਕਲੀ ਮ. ੩, ਪੰਨਾ ੯੧੮)

ਹੁਣ ਦੂਸਰਾ ਤਰੀਕਾ ਵਰਤਿਆ ਜਾਣ ਲੱਗਾ ਅਤੇ ਵਜ਼ੀਰ ਖਾਂ ਗੁਰੂ ਕੇ ਲਾਲਾਂ ਨੂੰ ਲਾਲਚ ਦੇ ਕੇ ਕਹਿਣ ਲੱਗਾ, ਕਿ ਤੁਹਾਨੂੰ ਤਖ਼ਤ ਤੇ ਤਾਜ਼ ਮਿਲੇਗਾ । ਤਾਂ ਅੱਗੋਂ ਜੁਆਬ ਸੀ,

"ਜੁੱਤੀ ਦੀ ਇੱਕ ਠੋਕਰ ਨਾਲ ਤਖ਼ਤ ਤੇ ਤਾਜ਼ ਠੁਕਰਾ ਸਕਦੇ ਹਾਂ,

ਨੀਹਾਂ ਵਿੱਚ ਚਿਣਵਾ ਕੇ ਆਪਾ, ਰੋਮ-ਰੋਮ ਮੁਸਕਰਾ ਸਕਦੇ ਹਾਂ ।"

ਵਜ਼ੀਰ ਖਾਂ ਕਹਿਣ ਲੱਗਾ ਕਿ ਤੁਹਾਨੂੰ ਪਤਾ ਨਹੀਂ ਕਿ ਤਖ਼ਤ ਤਾਜ ਦੀ ਕੀਮਤ ਕਿੰਨੀ ਹੈ ? ਤੁਹਾਨੂੰ ਹੂਰਾਂ ਦੇ ਡੋਲੇ ਮਿਲਣਗੇ। ਪਰ ਸਾਹਿਬਜ਼ਾਦਿਆਂ ਦਾ ਇੱਕੋ ਜਵਾਬ ਸੀ ਕਿ ਸਾਨੂੰ ਆਪਣੀ ਸਿੱਖੀ ਤੋਂ ਵੱਧ ਕੁਝ ਵੀ ਪਿਆਰਾ ਨਹੀਂ। ਸਾਡੀ ਸਿੱਖੀ ਤੋਂ ਕੀਮਤੀ ਸ਼ੈਅ ਦੁਨੀਆਂ ਤੇ ਕੋਈ ਹੋਰ ਹੋ ਈ ਨਹੀਂ ਸਕਦੀ। ਅਸੀਂ ਤੇਰੇ ਰਾਜ ਭਾਗ ਨੂੰ ਸਿੱਖੀ ਸਾਹਮਣੇ ਤੁੱਛ ਸਮਝਦੇ ਹਾਂ।

ਜਦ ਸਫਲਤਾ ਹੱਥ ਨਾ ਲੱਗੀ ਤਾਂ ਅੰਤ ਵਜ਼ੀਰ ਖਾਂ ਨੇ ਕਾਜ਼ੀ ਨਾਲ ਸਲਾਹ ਕਰਨ ਤੋਂ ਬਾਅਦ ਇਹ ਫ਼ਤਵਾ ਦੇ ਦਿੱਤਾ ਗਿਆ ਕਿ ਇਹਨਾਂ ਨੂੰ ਨੀਹਾਂ ਵਿੱਚ ਚਿਣ ਦਿੱਤਾ ਜਾਵੇ । ਇੱਕ ਵਾਰ ਫਿਰ ਵਜ਼ੀਰ ਖਾਂ ਨੇ ਜੱਲਾਦਾਂ ਦੇ ਜ਼ਰੀਏ ਲਾਲਾਂ ਨੂੰ ਡਰਾ ਕੇ ਸਿੱਖੀ ਤਿਆਗਣ ਲਈ ਕਿਹਾ । ਜੱਲਾਦ ਕਹਿਣ ਲੱਗੇ ਬੱਚਿਉ, ਤੁਸੀਂ ਮਾਸੂਮ ਜਿੰਦਾਂ ਹੋ, ਵਜ਼ੀਰ ਖਾਂ ਦਾ ਆਖਾ ਮੰਨ ਲਉ, ਅਗੇ ਕਹਿਣ ਲੱਗੇ ਅਸੀ ਖਾਨਦਾਨੀ ਜੱਲਾਦ ਹਾਂ, ਤੁਹਾਡੇ ਵਰਗੇ ਕਈ ਮਾਰ ਛੱਡੇ ਹਨ । ਧਰਮ ਨੂੰ ਛੱਡ ਦਿਉ ਤਾਂ ਤੁਹਾਡੀ ਜਾਨ ਬਖਸ਼ ਦਿੱਤੀ ਜਾਵੇਗੀ । ਸਾਹਿਬਜ਼ਾਦੇ ਜੋਸ਼ ਵਿੱਚ ਆ ਕੇ ਕਹਿਣ ਲੱਗੇ, ਤੁਸੀ ਵੀ ਸਾਡੀ ਇੱਕ ਗੱਲ ਕੰਨ ਖੋਲ੍ਹ ਕੇ ਸੁਣ ਲਵੋ, "ਜੇ ਤੁਸੀ ਖ਼ਾਨਦਾਨੀ ਜੱਲਾਦ ਹੋ ਨਾ, ਤਾਂ ਫਿਰ ਅਸੀਂ ਵੀ ਖ਼ਾਨਦਾਨੀ ਸ਼ਹੀਦ ਹਾਂ । ਤੁਸੀਂ ਚੁੱਪ ਕਰਕੇ ਆਪਣਾ ਕੰਮ ਕਰੀ ਜਾਵੋ ।" ਅਤੇ ਕਹਿਣ ਲੱਗੇ ਤੂੰ ਸਾਡੇ ਵੰਸ਼ ਦੀ ਰੀਤ ਨਹੀਂ ਸੁਣੀਂ ਤਾਂ ਸੁਣ ਲੈ :

ਹਮਰੇ ਬੰਸ ਰੀਤਿ ਇਮ ਆਈ । ਸੀਸ ਦੇਤਿ ਪਰ ਧਰਮ ਨਾ ਜਾਈ ॥ ਆਖਿਰ ਕਹਿੰਦਿਆਂ :

ਸਦ ਸਾਲ ਔਰ ਜੀ ਕੇ ਵੀ, ਮਰਨਾ ਜ਼ਰੂਰ ਥਾ ॥ ਸਰ ਕੌਮ ਸੇ ਬਚਾਨਾ ਗ਼ੈਰਤ ਸੇ ਦੂਰ ਥਾ ॥

ਹਮ ਜਾਨ ਦੇਕਰ ਔਰੋਂ ਕੀ ਜਾਨ ਬਚਾ ਚਲੇ ॥ ਸਿੱਖੀ ਕੀ ਨੀਂਵ ਸਿਰੋਂ ਪੇ ਉਠਾ ਚਲੇ॥

ਜਦੋਂ ਕੰਧ ਛਾਤੀ ਤੱਕ ਅੱਪੜ ਗਈ ਤਾਂ ਆਰਜ਼ੀ ਢਾਂਚਾ ਧੜੱਮ ਡਿੱਗ ਪਿਆ ਅਤੇ ਸਾਹਿਬਜ਼ਾਦਿਆਂ ਨੂੰ ਬੇਹੋਸ਼ੀ ਦੀ ਹਾਲਤ ਵਿੱਚ ਬਾਹਰ ਕੱਢਿਆ ਗਿਆ, ਜੋ ਮੁੜ ਕਦੇ ਹੋਸ਼ ਵਿੱਚ ਨਾ ਆਏ । ਦੂਜੇ ਪਾਸੇ ਮਾਤਾ ਗੁਜ਼ਰ ਕੌਰ ਜੀ ਵੀ ਅੱਤ ਦੀ ਠੰਡ ਵਿੱਚ ਸਾਹਿਬਜ਼ਾਦਿਆਂ ਬਾਰੇ ਖਬਰ ਸੁਣ ਕੇ ਆਪਣੇ ਪ੍ਰਾਣ ਤਿਆਗ ਚੁੱਕੇ ਸਨ । ਹੱਸਦਿਆਂ-ਹੱਸਦਿਆਂ ਦੋਵੇ ੬ ਅਤੇ ੮ ਸਾਲ ਦੀ ਉਮਰ ਦੇ ਮਾਸੂਮ ਪਰ ਵੱਡੇ ਕਾਰਨਾਮੇ ਕਰਨ ਵਾਲੇ ਗੁਰੂ ਗੋਬਿੰਦ ਸਿੰਘ ਜੀ ਦੇ ਲੱਖਤੇ ਜਿਗਰ ਸ਼ਹੀਦੀਆਂ ਪਾ ਗਏ ਪਰ ਜਾਲਮ ਸਰਕਾਰ ਅਤੇ ਸਿੱਖੀ ਦੇ ਦੁਸ਼ਮਣਾਂ ਦੀ ਗੱਲ ਨਹੀਂ ਮੰਨੀ ਅਤੇ ਉਹਨਾਂ ਦਾ ਸੁਪਨਾ ਕਦੇ ਵੀ ਪੂਰਾ ਨਾ ਹੋਣ ਦਿੱਤਾ। ਉਸ ਸਮੇਂ ਦਾ ਹਾਲ ਲਿਖਿਆ ਹੈ ਜੋਗੀ ਅੱਲਾ ਯਾਰ ਖਾਂ ਨੇ:

ਠੋਡੀ ਤਕ ਈਂਟੇਂ ਚੁਨ ਦੀ ਗਈਂ ਮੂੰਹ ਤਕ ਆ ਗਈਂ,

ਬੀਨੀ (ਨੱਕ) ਕੋ ਢਾਪਤੇ ਹੀ ਵੁਹ ਆਖੋਂ ਪਰ ਛਾ ਗਈ।

ਹਰ ਚਾਂਦ ਸੀ ਜਬੀਨ (ਮੱਥਾ) ਕੋ ਘਨ (ਗ੍ਰਹਣ) ਸਾ ਲਗਾ ਗਈ,

ਲਖ਼ਤੇ-ਜਿਗਰ (ਜਿਗਰ ਦੇ ਟੋਟੇ) ਗੁਰੂ ਕੇ ਵਹੁ ਦੋਨੋਂ ਛੁਪਾ ਗਈ।

ਜੋਗੀ ਜੀ ਇਸ ਕੇ ਬਾਦ ਹੁਈ ਥੋੜੀ ਦੇਰ ਥੀ,

ਬਸਤੀ ਸਰਹੰਦ ਸ਼ਹਿਰ ਕੀ, ਈਂਟੋਂ ਕਾ ਢੇਰ ਥੀ।

ਗੁਰੂ ਘਰ ਦੇ ਇੱਕ ਉਪਾਸ਼ਕ ਦੀਵਾਨ ਟੋਡਰ ਮੱਲ੍ਹ ਨੇ ਇਹਨਾਂ ਤਿੰਨ੍ਹਾਂ ਸ਼ਹੀਦਾਂ ਦੀਆਂ ਦੇਹਾਂ ਦੇ ਅੰਤਿਮ ਸੰਸਕਾਰ ਕਰਨ ਦਾ ਪ੍ਰਬੰਧ ਕੀਤਾ । ਸਸਕਾਰ ਲਈ ਜ਼ਮੀਨ ਦਾ ਇੱਕ ਟੁੱਕੜਾ ਬੜੀ ਭਾਰੀ ਕੀਮਤ ਅਦਾ ਕਰਕੇ ਖ਼੍ਰੀਦਿਆ ਗਿਆ । ਸਬੰਧਿਤ ਧਰਤੀ ਦੇ ਟੁੱਕੜੇ 'ਤੇ ਸੋਨੇ ਦੀਆਂ ਅਸ਼ਰਫੀਆਂ ਵਿਛਾ ਕੇ ਮੁੱਲ ਉਤਾਰਿਆ ਸੀ ।

ਮਹਾਨ ਪੱਛਮੀ ਵਿਦਵਾਨ ਮਿਸਟਰ ਟਰੰਪ ਨੇ ਇਸ ਤੋਂ ਪ੍ਰਭਾਵਿਤ ਹੋ ਕੇ ਦਾਅਵੇ ਨਾਲ ਕਹਿ ਦਿੱਤਾ ਸੀ ਕਿ, 'ਜਦ ਤੱਕ ਸਿੱਖਾਂ ਕੋਲ ਇਹ ਜ਼ਮੀਨ ਹੈ, ਉਤਨਾ ਚਿਰ ਸਿੱਖ ਧਰਮ ਡੋਲ ਨਹੀਂ ਸਕਦਾ, ਕਦੇ ਮਿਟ ਨਹੀਂ ਸਕਦਾ।'

ਪੁੱਛਿਆ : ਕਿਹੜੀ ਜ਼ਮੀਨ ਬਾਰੇ ਕਹਿ ਰਹੇ ਹੋ ?

ਤਾਂ ਉਸ ਨੇ ਜੁਆਬ ਵਿੱਚ ਕਿਹਾ: 'ਉਹ ਥਾਂ ਜਿੱਥੇ ਗੁਰੂ ਗੋਬਿੰਦ ਸਿੰਘ ਦੇ ਮਾਸੂਮ ਬਾਲ ਦੀਵਾਰ ਵਿੱਚ ਚਿਣੇ ਗਏ ਸਨ।' ਤੇ ਦੂਜੀ ਉਹ, 'ਜਿੱਥੇ ਮਾਤਾ ਗੁਜ਼ਰੀ ਸਮੇਤ ਉਨਾਂ ਦੇ ਸਰੀਰਾਂ ਦਾ ਸਸਕਾਰ ਟੋਡਰ ਮੱਲ੍ਹ ਜੀ ਨੇ ਹਾਕਮ ਤੋਂ ਮੋਹਰਾਂ ਵਿਛਾ ਕੇ ਥਾਂ ਮੁੱਲ ਲੈ ਕੇ ਕੀਤਾ ਸੀ।'

ਸਾਕਾ ਸਰਹੰਦ ਨੇ ਇਤਿਹਾਸ ਨੂੰ ਇੱਕ ਨਵਾਂ ਮੋੜ ਦਿੱਤਾ । ਇਹ ਸਾਕਾ ਮੁਗਲ ਹਕੂਮਤ ਨੂੰ ਬਹੁੱਤ ਮਹਿੰਗਾ ਪਿਆ । ਇਹ ਸਾਕਾ ਸਰਹੰਦ ਦਾ ਹੀ ਪ੍ਰਤੀਕਰਮ ਸੀ ਕਿ ਬਾਬਾ ਬੰਦਾ ਸਿੰਘ ਬਹਾਦਰ ਆਪਣੇ ਸ਼ਾਂਤੀ ਮੱਠ ਨੂੰ ਅਲਵਿਦਾ ਆਖ ਕੇ, ਦੋਸ਼ੀਆਂ ਨੂੰ ਆਪਣੇ ਪਾਪਾਂ ਦੀ ਸਜ਼ਾ ਦੇਣ ਲਈ, ਪੰਜਾਬ ਦੇ ਇਤਿਹਾਸਕ ਰੰਗ ਮੰਚ 'ਤੇ ਅਚਾਨਕ ਇੱਕ ਨਾਇਕ ਦੇ ਤੌਰ ਤੇ ਉੱਭਰ ਕੇ ਸਾਹਮਣੇ ਆਇਆ । ਜਿੱਤਾਂ ਦੇ ਇੱਕ ਲੰਮੇ ਸਿਲਸਲੇ ਅਤੇ ਹਰ ਮੈਦਾਨ ਫ਼ਤਹਿ ਕਰਨ ਤੋਂ ਬਾਅਦ ਬੰਦਾ ਸਿੰਘ ਬਹਾਦਰ ਨੇ ਸਿਤਮਾਂ ਦੀ ਨਗਰੀ ਸਰਹੰਦ ਵੱਲ ਵਾਗਾਂ ਮੋੜੀਆਂ ।

ਬੰਦਾ ਸਿੰਘ ਬਹਾਦਰ ਨੇ ਸਰਹੰਦ ਤੋਂ ੧੨ ਮੀਲ ਦੀ ਵਿੱਥ ਤੇ ਚੱਪੜਚਿੜੀ ਮੈਦਾਨ ਆ ਮੱਲਿਆ । ੧੨ ਮਈ ੧੭੧੦ ਨੂੰ ਸੂਬੇਦਾਰ ਵਜ਼ੀਰ ਖਾਂ ਦੀ ਫੌਜ ਨਾਲ ਘਮਸਾਨ ਦਾ ਯੁੱਧ ਹੋਇਆ । ਇਸ ਯੁੱਧ ਵਿੱਚ ਸਾਕਾ ਸਰਹੰਦ ਦਾ ਮੁੱਖ ਦੋਸ਼ੀ ਸੂਬੇਦਾਰ ਵਜ਼ੀਰ ਖਾਨ ਮਾਰਿਆ ਗਿਆ । ਇਸ ਤਰ੍ਹਾਂ ਸਿੱਖਾਂ ਦੀ ਜਿੱਤ ਹੋਈ ਅਤੇ ਇਸ ਜਿੱਤ ਤੋਂ ਬਾਅਦ ਸਿੱਖਾਂ ਨੇ ਮੁੜ ਕੇ ਨਹੀਂ ਦੇਖਿਆ ।

ਇਸ ਚੜ੍ਹਤ ਦੌਰਾਨ ਬੰਦਾ ਸਿੰਘ ਬਹਾਦਰ ਨੇ ਸੁਤੰਤਰ ਸਿੱਖ ਰਾਜ ਦੀ ਘੋਸ਼ਣਾ ਕਰ ਦਿੱਤੀ ਅਤੇ ਗੁਰੂ ਸਾਹਿਬਾਨ ਦੇ ਨਾਮ ਦਾ ਸਿੱਕਾ ਜਾਰੀ ਕੀਤਾ । ਇਹ ਸਾਕਾ ਸਹਿੰਦ ਦੇ ਤੀਖੇ ਪ੍ਰਤੀਕਰਮ ਵੱਜੋਂ ਹੀ ਸੰਭਵ ਹੋ ਸਕਿਆ ਕਿ ਸਿੱਖਾਂ ਨੇ ਹਿੰਦੁਸਤਾਨ 'ਤੇ ਚੱਲੀ ਆ ਰਹੀ ਸਦੀਆਂ ਦੀ ਗ਼ੁਲਾਮੀ ਤੋਂ ਬਾਅਦ ਮੁਗਲਾਂ 'ਤੇ ਜਿੱਤ ਪ੍ਰਾਪਤ ਕਰਕੇ ਗਜ਼ਨਵੀ, ਤੈਮੂਰ ਅਤੇ ਬਾਬਰ ਦੇ ਖਾਨਦਾਨ ਦੇ ਵਿੱਚੋਂ ਅਖਵਾਉਣ ਵਾਲਿਆਂ ਦੀ ਆਨ ਅਤੇ ਸ਼ਾਨ ਨੂੰ ਮਿੱਟੀ ਵਿੱਚ ਮਿਲਾ ਕੇ ਰੱਖ ਦਿੱਤਾ । ਹੁਣ ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਸਰਹੰਦ ਦੀ ਉਹ ਖੂਨੀ ਦੀਵਾਰ ਸਿਖ ਰਾਜ ਦਾ ਨੀਂਹ ਪੱਥਰ ਹੋ ਨਿਬੜੀ । ਅੱਜ ਵੀ ਸਾਕਾ ਸਰਹੰਦ ਸਿੱਖਾਂ ਲਈ ਸ਼ਕਤੀ ਦਾ ਇੱਲ ਸੋਮਾ ਹੈ ।

ਗੁਰੂ ਜੀ ਦੇ ਸਿੰਘਾਂ ਨੇ ਆਪਣੀ ਜਾਨ ਦੀ ਪ੍ਰਵਾਹ ਨਾ ਕਰਦਿਆਂ ਹੋਇਆਂ ਕੁੱਝ ਸਾਲਾਂ ਵਿੱਚ ਹੀ ਸਰਹੰਦ ਦੀ ਇੱਟ ਨਾਲ ਇੱਟ ਖੜਕਾ ਕੇ ਜ਼ਾਲਮ ਰਾਜ ਦਾ ਅੰਤ ਕਰ ਦਿੱਤਾ । ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ਖ਼ਾਲਸਾ ਰਾਜ ਦੀ ਨੀਂਹ ਰੱਖੀ ਗਈ ।

ਸੰਸਾਰ ਵਿੱਚ ਪਹਿਲੀ ਵਾਰ ਲੋਕ ਰਾਜ ਸਥਾਪਿਤ ਹੋਇਆ । ਪੰਦਰਾਂ ਸਾਲਾਂ ਵਿੱਚ ਹੀ ਜਥੇਦਾਰ ਬਘੇਲ ਸਿੰਘ ਦੀ ਅਗਵਾਈ ਹੇਠ ਸਿੱਖਾਂ ਨੇ ਦਿੱਲੀ ਦੇ ਲਾਲ ਕਿਲ੍ਹੇ ਉੱਤੇ ਕੇਸਰੀ ਨਿਸ਼ਾਨ ਝੁਲਾ ਦਿੱਤਾ ਸੀ । ਇੱਕ ਸਦੀ ਸਿੰਘਾਂ ਦੇ ਸਿਰਾਂ ਦੇ ਮੁੱਲ ਪੈਂਦੇ ਰਹੇ ਪਰ ਇਹਨਾਂ ਦੀ ਗਿਣਤੀ ਵਿੱਚ ਵਾਧਾ ਹੀ ਹੁੰਦਾ ਰਿਹਾ । ਸਿੱਖਝ ਇਤਿਹਾਸ ਹੀ ਅਜਿਹਾ ਹੈ ਜਿਹੜਾ ਸ਼ਹੀਦੀਆਂ ਦੀ ਗਾਥਾ ਹੈ, ਮਨੁੱਖੀ ਹੱਕਾਂ ਦੀ ਰਾਖੀ ਦਾ ਬ੍ਰਿਤਾਂਤ ਹੈ, ਸੱਚ, ਹੱਕ ਅਤੇ ਲੋਕਰਾਜ ਦੀ ਸਥਾਪਤੀ ਦਾ ਨਿਸ਼ਾਨ ਹੈ।

ਠੀਕ ਲਿਖਿਆ ਹੈ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਭਰਾਤਾ ਭਾਈ ਬਲਬੀਰ ਸਿੰਘ ਜੀ ਨੇ ਕਿ, "ਸਰਹਿੰਦ ਦੀ ਦੀਵਾਰ ਇੱਕ ਨਮਖੀਨਾ ਹੈ, ਜਿਸਤੋਂ ਗੁਰੂ ਗੋਬਿੰਦ ਸਿੰਘ ਪਿਤਾ ਦੇ ਜਿਗਰ ਦੀ ਬੁਲੰਦੀ ਦੇਖੀ ਜਾ ਸਕਦੀ ਹੈ। ਇਹ ਦੀਵਾਰ ਇੱਕ ਤਰਾਜ਼ੂ ਹੈ, ਜਿਸ ਵਿੱਚ ਦੁਸ਼ਟਾਂ ਦਾ ਵਹਿਸ਼ੀਪੁਣਾ ਤੋਲਿਆ ਜਾ ਸਕਦਾ ਹੈ।"

ਬੇਸ਼ੱਕ ਇੱਕ ਮਨੌਤ ਪ੍ਰਚੱਲਿਤ ਹੈ ਕਿ ਟੁੱਟੇ ਸਾਜਾਂ ਵਿੱਚੋਂ ਸੰਗੀਤ ਪੈਦਾ ਨਹੀਂ ਕੀਤਾ ਜਾ ਸਕਦਾ ਅਤੇ ਬੁਝ ਚੁੱਕੀਆਂ ਸ਼ਮ੍ਹਾਂ ਰੋਸ਼ਨੀ ਨਹੀਂ ਦਿੰਦੀਆਂ ਪਰ ਸ਼ਾਇਰ ਕੁੰਦਨ ਇਸਨੂੰ ਅਪ੍ਰਵਾਣ ਕਰਦਾ ਹੋਇਆ ਸਰਹੰਦ ਦੀ ਦੀਵਾਰ ਬਾਰੇ ਲਿਖਦਾ ਹੈ :

ਸਾਜ਼ਾਂ ਟੁੱਟ ਕੇ ਗਾਇਆ, ਇਸ਼ਕ ਦੇ ਇੱਕ ਤਰਾਨੇ ਨੂੰ ।

ਸ਼ਮ੍ਹਾਂ ਬੁੱਝ ਕੇ ਵੀ ਦੇ ਰਹੀਆਂ, ਚਾਨਣ ਜ਼ਮਾਨੇ ਨੂੰ ।

ਸਾਹਿਬਜ਼ਾਦਿਆਂ ਦੇ ਸਰੀਰਾਂ ਦੇ ਸਾਜ ਬੇਸ਼ੱਕ ਸਦੀਆਂ ਪਹਿਲਾਂ ਟੁੱਟ ਗਏ, ਪਰ ਅੱਜ ਵੀ ਅਣਖ ਅਤੇ ਗ਼ੈਰਤ ਦਾ ਸੰਗੀਤ ਸੁਣਾਈ ਦਿੰਦਾ ਹੈ । ਦਸਮੇਸ਼ ਪਿਤਾ ਦੇ ਦੋ ਦੀਪਕ ਬੁਝਿਆਂ ਨੂੰ ਸਮਾਂ ਬੀਤ ਗਿਆ, ਪਰ ਸਿੱਖੀ ਦੇ ਚਾਉ ਦਾ ਚਾਨਣ ਅੱਜ ਵੀ ਮਿਲ ਰਿਹਾ ਹੈ । ਠੀਕ ਲਿਖਿਆ ਹੈ ਕਿਸੇ ਸਾਇਰ ਨੇ:

ਕੋਈ ਕੌਮ ਮਹਿਰਮ ਨੂੰ ਮੰਨਦੀ ਹੈ, ਵੱਡੇ ਦਿਨਾਂ ਦਾ ਕੋਈ ਹੈ ਧਿਆਨ ਧਰਦਾ।

ਦਿਨ ਪੋਹ ਦੇ ਸਾਨੂੰ ਵੀ ਭੁੱਲਦੇ ਨਹੀਂ, ਡਿੱਠਾ ਜਦੋਂ ਦਸਮੇਸ਼ ਨੂੰ ਦਾਨ ਕਰਦਾ।

ਪਰ ਅਤਿ ਅਫਸੋਸ ਕੌਮ ਦੇ ਵਾਰਿਸ ਐ ਨੌਜਵਾਨ ਵੀਰੋ! ਅਤੇ ਭੈਣੋਂ ਅੱਜ ਸ਼ੀਸ਼ੇ ਅੱਗੇ ਖੜੇ ਹੋ ਕੇ ਆਪਣੀਆਂ ਸ਼ਕਲਾਂ ਦੇਖੋ ਕਿ ਤੁਸੀਂ ਵਾਕੇਈ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਅਤੇ ਸਾਹਿਬਜ਼ਾਦਾ ਫ਼ਤਹਿ ਸਿੰਘ ਦੇ ਵੀਰ ਅਤੇ ਭੈਣਾਂ ਅਖਵਾਉਣ ਦੇ ਹੱਕਦਾਰ ਹੋ ? ਅੱਜ ਤੁਸੀ ਆਪਣੇ ਕੇਸ-ਦਾੜੀਆਂ ਕਤਲ ਅਤੇ ਰੋਮਾਂ ਦੀ ਬੇਅਦਬੀ ਕਰ ਕੇ, ਅਤੇ ਨਸ਼ਿਆਂ ਦੇ ਵਿੱਚ ਗਲਤਾਨ ਹੋ ਕੇ ਆਪਣੇ ਅਮੀਰ ਵਿਰਸੇ ਤੋਂ ਦੂਰ ਹੁੰਦੇ ਜਾ ਰਹੇ ਹੋ। ਇੰਨੇ ਅਮੀਰ ਵਿਰਸੇ ਦੀ ਮਾਲਿਕ ਸਿੱਖੀ ਅੱਜ ਗਰੀਬ ਕਿਉਂ ਹੁੰਦੀ ਜਾ ਰਹੀ ਹੈ? ਜਾਗ ਨੌਜਵਾਨ ਜਾਗ ਸਾਡੇ ਸਿਰ ਤੇ ਉਹਨਾਂ ਮਹਾਨ ਸ਼ਹੀਦਾਂ ਦਾ ਕਰਜ਼ ਹੈ -

"ਹਮਰੈ ਮਸਤਕਿ ਦਾਗੁ ਦਗਾਨਾ, ਹਮ ਕਰਜ ਗੁਰੂ ਬਹੁ ਸਾਢੇ ॥" (ਪੰਨਾ-੧੭੧)

ਆਜਾ ਵਾਪਿਸ ਅਤੇ ਮੁੜ ਸਾਬਤ ਸੂਰਤ ਅਤੇ ਸਿਰ ਸੋਹਣੀ ਦਸਤਾਰ ਸਜਾ ਕੇ ਸਿੱਖ ਹੋਣ ਤੇ ਮਾਣ ਕਰ । ਅਤੇ ਸਾਹਿਬਜ਼ਾਦਿਆਂ ਦੇ ਵੀਰ ਕਹਾਉਣ ਦਾ ਹੱਕ ਹਾਸਿਲ ਕਰੀਏ । ਆਉ! ਸ਼ਾਹਿਬਜ਼ਾਦਿਆਂ ਦੀ ਸਿੱਖਿਆ ਨੂੰ ਹਿਰਦੇ ਵਿੱਚ ਵਸਾਈਏ ਕਿਉਂਕਿ ਉਹ ਕੌਮਾਂ ਹਮੇਸ਼ਾਂ ਜਿਉਂਦੀਆਂ ਰਹਿੰਦੀਆਂ ਹਨ ਜਿੰਨਾਂ ਦੇ ਪੈਰੋਕਾਰ ਧਰਮ ਲਈ ਕੁਰਬਾਨੀਆਂ ਕਰ ਜਾਂਦੇ ਹਨ:

ਅਮਰ ਰਹਿੰਦੀਆਂ ਜਗ ਤੇ ਉਹ ਕੌਮਾਂ, ਵੀਰ ਜਿੰਨ੍ਹਾਂ ਦੇ ਘਾਲਣਾ ਘਾਲਦੇ ਨੇ।

ਡੰਨੇ ਦੇ ਫੜ੍ਹ ਕੇ ਪੁੱਤ ਜਿਸਦੇ, ਆਪਣੀ ਕੌਮ ਨੂੰ ਅੰਮ੍ਰਿਤ ਪਿਲਾਂਵਦੇ ਨੇ।

----- 0 -----

***ਸਫਾ 8 ਦਾ ਬਾਕੀ***

ਬਾਬਾ ਜੁਝਾਰ ਸਿੰਘ ਨੂੰ ਨਾਲ ਤਿਆਰ ਕੀਤਾ ਸੀ। f ਕ ਹ ੜ ਾ ਅਜੇਹਾ ਪਿਤਾ ਹੋਵੇਗਾ ਜੋ ਆਪਣੇ ਹੱਥੀ ਆਪਣੇ ਲਾਡਲਿਆਂ ਨੂੰ ਮੌਤ ਵੱਲ ਧਕੇਲੇਗਾ।

ਇਹ ਦੋਵੇਂ ਅਸਥਾਨ ਸਿੱਖ ਹਿਰਦਿਆਂ, ਪੰਜਾਬੀਆਂ ਤੇ ਬਹੁਤ ਸਾਰੇ ਮਨੁੱਖਤਾ ਦੇ ਪ੍ਰੇਮੀਆਂ ਦੇ ਚੇਤਿਆਂ ਵਿੱਚ ਘੁੰਮਦੇ ਰਹਿੰਦੇ ਹਨ। ਹਰ ਸਾਲ ਦਸੰਬਰ ਦੇ ਆਖਰੀ ਹਫਤਿਆਂ ਵਿੱਚ ਇਨ੍ਹਾਂ ਸਥਾਨਾਂ 'ਤੇ ਪੂਰੀ ਦੁਨੀਆਂ ਵਿਚੋਂ ਹਰ ਫਿਰਕੇ ਦੇ ਲੋਕ ਨਤਮਸਤਕ ਹੋਣ ਲਈ ਆਉਂਦੇ ਹਨ ਤੇ ਸ਼ਰਧਾਂਜਲੀਆਂ ਭੇਂਟ ਕਰਦੇ ਹਨ। ਆਮ ਚਰਚਾ ਵਿੱਚ ਇਨ੍ਹਾਂ ਨੂੰ ਮੇਲੇ ਕਿਹਾ ਜਾਂਦਾ ਹੈ ਪਰ ਸਬੰਧਤ ਇਲਾਕੇ ਵਿੱਚ ਚਮਕੌਰ ਦੀ ਸਭਾ ਤੇ ਫਤਹਿਗੜ੍ਹ ਸਾਹਿਬ ਦੀ ਸਭਾ ਪ੍ਰਚਲਤ ਹੈ। ਤਿੰਨ ਸੌ ਸਾਲਾਂ ਤੋਂ ਵੱਧ ਇਸੇ ਤਰ੍ਹਾਂ ਸਿਲਸਲਾ ਚਲਦਾ ਆ ਰਿਹਾ ਪਰ ਇਸ ਦੀ ਮਾਨਤਾ ਹਰ ਚੜ੍ਹਦੇ ਸਾਲ ਹੋਰ ਵੱਧਦੀ ਜਾ ਰਹੀ ਹੈ ਤੇ ਇਹ ਪਵਿੱਤਰ ਮਾਣ ਮੱਤੇ ਅਸਥਾਨ ਸਿੰਘਾਂ ਦੀ ਬਹਾਦਰੀ ਤੇ ਗ਼ੈਰਤ ਦੀਆਂ ਕਹਾਣੀਆਂ ਲਗਾਤਾਰ ਪਾਉਂਦੇ ਆ ਰਹੇ ਹਨ ਤੇ ਪਾਉਂਦੇ ਰਹਿਣਗੇ ਤਾਂ ਕਿ ਆਉਣ ਵਾਲੀਆਂ ਨਸਲਾਂ ਆਪਣੇ ਵੱਡਿਆਂ ਦੇ ਸਾਕਿਆਂ ਤੋਂ ਸੇਧ ਲੈਂਦੇ ਰਹਿਣ ਤੇ ਆਪਣੀ ਕੌਮਾਂ ਦੀ ਹਰ ਤਰ੍ਹਾਂ ਦੀ ਰਾਖੀ ਲਈ ਤਿਆਰ ਰਹਿਣ। ਪਰ ਆਖਰ ਵਿੱਚ ਇਹ ਕਹਿਣ ਤੋਂ ਵੀ ਗੁਰੇਜ਼ ਨਹੀਂ ਕੀਤਾ ਸਕਦਾ ਕਿ ਸਾਡਾ ਅੱਜ ਦਾ ਨੌਜੁਆਨ ਆਪਣੇ ਰਸਤੇ ਤੋਂ ਭਟਕ ਕੇ ਘੋਨ-ਮੋਨ ਹੋਇਆ ਫਿਰ ਰਿਹਾ ਹੈ ਤੇ ਨਸ਼ਿਆਂ 'ਚ ਗਲਤਾਨ ਰਹਿਣ ਦਾ ਆਦੀ ਹੋ ਰਿਹਾ ਹੈ ਅਤੇ ਬਹੁਤੇ ਸਿੱਖ ਵੀ ਅਜੇ ਤੱਕ ਬਿਪਰਵਾਦੀ ਘਸੇ-ਪਿੱਟੇ ਰਿਵਾਜ਼ਾਂ ਦੀ ਜਕੜ ਵਿੱਚ ਹੀ ਹਨ ਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਲ-ਨਾਲ ਦੇਵੀਆਂ ਦੇ ਚਾਲੇ, ਪੀਰਾਂ ਦੀਆਂ ਮਜ਼ਾਰਾਂ ਵੱਲ ਜਾਂਦੇ ਵੇਖੇ ਜਾ ਸਕਦੇ ਹਨ। ਰਹਿੰਦੇ ਖੂੰਹਦੇ, ਬਾਬਿਆਂ ਦੇ ਡੇਰਿਆਂ ਵੱਲ ਮੁਹਾਰਾਂ ਮੋੜੀਂ ਫਿਰਦੇ ਹਨ। ਅੱਜ ਪੂਰੀ ਦੁਨੀਆਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਹਿਨੁਮਾਈ ਕਬੂਲੀ ਜਾ ਰਹੀ ਹੈ ਸੋ ਲੋੜ ਹੈ ਅਸੀਂ ਵੀ ਕੇਵਲ ਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਧੀਨਤਾ ਕਬੂਲਦੇ ਹੋਏ ਇੰਨ-ਬਿੰਨ ਉਨ੍ਹਾਂ ਦੀਆਂ ਸਿਖਿਆਵਾਂ ਤੇ ਅਮਲ ਕਰੀਏ।

----- 0 -----

# ਕਿਵ ਹੋਵੇ ਕੀਰਤਨ
# ਰਸਮੀ ਤੋਂ ਰਸਮਈ... ਕਿਰਤ ਤੋਂ ਕੀਰਤੀ...

*ਰੇਣੁਕਾ ਸਰਬਜੀਤ ਸਿੰਘ*
9814612004

ਕੀਰਤਨ ਭਾਵ ਕੀਰਤੀ ਕਰਨਾ ਜਾਂ ਜਸ ਗਾਉਣੇ, ਗੁਣ ਗਾਉਣੇ। ਗੁਣ ਗਾਉਣ ਨਾਲ ਗੁਣ ਵਿਹਾਝੇ ਜਾਂਦੇ ਹਨ, ਗੁਣ ਵਧਦੇ ਹਨ, ਪਰਫੁਲਿਤ ਹੁੰਦੇ ਹਨ। ਇੰਝ ਕੀਰਤਨ ਕਰਨ ਵਾਲਾ ਗੁਣੀ ਜਨ ਬਣਦਾ ਹੈ, ਅਵਗੁਣ ਕਢੈ - ਆਪਣੇ ਅਵਗੁਣ ਕੱਢ ਦਿੰਦਾ ਹੈ। ਗੁਣ ਗਾ ਗਾ ਕੇ ਗੁਣੀ ਬਣ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗ 649 ਵਿਖੇ ਫੁਰਮਾਨ ਹੈ:

ਧਨੁ ਧਨੁ ਭਾਗ ਤਿਨਾ ਸਾਧ ਜਨਾ
ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ ॥

ਪਰ ਕੀ ਅੱਜ ਕੀਰਤਨ ਕਰਨ ਵਾਲੇ ਗੁਣੀ ਬਣ ਰਹੇ ਹਨ? ਕੀਰਤਨ ਕੀਰਤੀ ਘੱਟ ਤੇ ਕਿਰਤ ਵੱਧ ਬਣਦਾ ਜਾ ਰਿਹਾ ਹੈ। ਸਤਿਗੁਰ ਕਾ ਸਬਦੁ ਸੁਣਿ ਨ ਜਾਗਿਓ ਅੰਤਰਿ ਨ ਉਪਜਿਓ ਚਾਉ ॥ ਚਾਅ ਬਣ ਹੀ ਨਹੀਂ ਰਿਹਾ । ਮਨੁ ਕਠੋਰੁ ਨੂੰ ਅਸੀਂ ਸਬਦ ਨਾਲ ਭੇਦ ਹੀ ਨਹੀਂ ਪਾ ਰਹੇ ਤਾਂ ਹੀ ਸਾਂਤਿ ਵਸੈ ਮਨਿ ਆਇ ਸੰਭਵ ਨਹੀਂ ਹੋ ਪਾ ਰਿਹਾ। ਗਾਇ ਸੁਨੈ ਆਂਖੇ ਮੀਚੈ ਨਾਲ ਹੀ ਪਰਮ ਪਦ ਤੇ ਪੁਜਣ ਦਾ ਯਤਨ ਹੈ।

ਕੀਰਤਨ - ਕਿਰਤ ਤੋਂ ਕੀਰਤੀ ਕਿਵ ਹੋਵੇ? ਗਾਇਣ ਤੋਂ ਸਮਾਇਣ ਕਿਵ ਹੋਵੇ? ਕੀਰਤਨੀਏ ਗਾਇਣ ਅਵਸਥਾ ਤੋਂ 'ਗਹਿਣ' ਕਰਨ ਦੀ ਅਵਸਥਾ ਤੇ ਕਿਵ ਪੁੱਜਣ? ਇਹ ਅਜੋਕੇ ਸਮੇਂ ਦੇ ਵੱਡੇ ਚੈਲੰਜ ਹਨ।

ਕੀਰਤਨ ਦਾ ਕੇਵਲ ਗਾਇਣ ਬਣ ਜਾਣਾ ਪੰਥ ਅਤੇ ਸਮੁਚੇ ਸਮਾਜ ਦੀ ਅਤਿਅੰਤ ਘਾਤਕ ਬਣਦਾ ਜਾ ਰਿਹਾ ਹੈ। ਇਕ ਅੰਦਾਜੇ ਮੁਤਾਬਕ ਪੰਜਾਬ ਵਿਚ 25000 ਤੋਂ ਵਧ ਕੀਰਤਨੀ ਜਥੇ ਹੋਣਗੇ। ਜੇ ਇਹਨਾਂ ਵਿਚੋਂ ਦਸਵਾਂ ਹਿਸਾ ਭਾਵ 2500 ਵੀ ਚੰਗੇ ਜਥੇ ਮੰਨ ਲਈਏ ਤਾਂ ਇਹਨਾਂ 2500 ਦਾ ਦਸਵਾਂ ਹਿਸਾ ਵੀ ਕੀ ਵਿਚਾਰ ਅਤੇ ਪ੍ਰੇਮ ਨਾਲ ਕੀਰਤਨ ਕਰਨ ਵਾਲਾ ਹੈ? ਇਹ ਸੋਚਦਿਆਂ ਤੇ ਲਿਖਦਿਆਂ ਕਲਮ ਕੰਬ ਰਹੀ ਹੈ। ਫੁਰਮਾਨ ਹੈ:

ਮਨਿ ਪਰਤੀਤਿ ਨ ਆਈਆ ਸਹਜਿ ਨ ਲਗੋ ਭਾਉ ॥
ਸਬਦੈ ਸਾਦੁ ਨ ਪਾਇਓ ਮਨਹਠਿ ਕਿਆ ਗੁਣ ਗਾਇ॥

ਇਸ ਸਭ ਦਾ ਨਤੀਜਾ? ਪੰਜਾਬ ਇੱਕ ਚੌਰਾਹੇ ਤੇ ਖੜਾ ਜਾਪ ਰਿਹਾ ਹੈ। ਚੁਰਾਸੀ ਦਾ ਸੰਤਾਪ ਹਾਲੀਂ ਭੁੱਲਿਆ ਨਹੀਂ, ਹੁਣ ਨਸ਼ਿਆਂ, ਪਤਿਤਪੁਣਾ ਤੇ ਕੁੜੀਮਾਰ ਦਾ ਕਲੰਕ ਇਸਦੇ ਸਿਰ ਤੇ ਮੜ੍ਹਿਆ ਜਾ ਚੁੱਕਾ ਹੈ। ਕਿਤੇ ਬਾਹਰ ਜਾਈਏ ਤਾਂ ਸ਼ਰਮ ਆਉਣ ਲੱਗ ਪਈ ਹੈ ਇਹ ਦੱਸਣ ਵਿਚ ਕਿ ਅਸੀਂ ਪੰਜਾਬ ਤੋਂ ਆਏ ਹਾਂ। ਲੋਕ ਠਾਹ ਜਿਹੇ ਸੁਆਲ ਪੁੱਛਦੇ ਹਨ - ਪੰਜਾਬ ਦਾ ਤਾਂ ਬੁਰਾ ਹਾਲ ਹੋ ਗਿਆ ਹੈ? ਰਾਜਨੀਤਿਕ ਤੌਰ ਤੇ ਇਸ ਗੱਲ ਨੂੰ ਨਕਾਰਿਆਂ ਵੀ ਜਾ ਰਿਹਾ ਹੈ। ਪਰ ਇੱਕ ਗੱਲ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ ਕਿ ਪੰਜਾਬ ਨੂੰ ਪੁਨਰ ਖੁਸ਼ਹਾਲੀ ਦੀ ਲੋੜ ਹੈ। ਕੁਝ ਕੁ ਨਿੱਕੇ-ਨਿੱਕੇ ਉੱਦਮਾਂ ਨਾਲ ਵੀ ਅਸੀਂ ਖੁਸ਼ਹਾਲੀ ਵੱਲ ਵੱਧ ਸਕਦੇ ਹਾਂ।ਜੇਕਰ ਅਸੀਂ ਫੌਰੀ ਧਿਆਨ ਦੇਈਏ, ਯਤਨਸ਼ੀਲ ਹੋਈਏ, ਵੱਧ ਤੋਂ ਵੱਧ ਪ੍ਰਚਾਰ ਕਰੀਏ ਤਾਂ ਸਥਿਤੀ ਬਦਲ ਸਕਦੀ ਹੈ।

ਪਦਾਰਥਵਾਦ ਦੀ ਇਸ ਦੌੜ ਵਿੱਚ ਮਨੁਖ ਵਿਸ਼ੇ ਵਿਕਾਰਾਂ ਦੀ ਜਕੜ ਵਿੱਚ ਬੁਰੀ ਤਰ੍ਹਾਂ ਫਸ ਰਿਹਾ ਹੈ। ਅਧਿਆਤਮ ਦੀ ਖੁਰਾਕ ਮਿਲਣੀ ਬੇਹੱਦ ਜ਼ਰੂਰੀ ਹੋ ਗਈ ਹੈ। ਸਾਰੇ ਪੱਛਮੀ ਮੁਲਕਾਂ ਵਿੱਚ ਹੁਣ ਨਾਮ ਸਿਮਰਨ ਦੀਆਂ ਗੱਲਾਂ ਜੋਰ ਪਕੜ ਰਹੀਆਂ ਹਨ। ਅਜਿਹੇ ਸਮੇਂ ਤੇ ਪੰਜਾਬ ਵਾਸੀ ਜੇਕਰ ਰੂਹਾਨੀਅਤ ਵੱਲ ਮੁੜ ਪੈਣ ਤਾਂ ਸਾਰੀਆਂ ਹੀ ਸਮੱਸਿਆਵਾਂ ਦੇ ਹੱਲ ਵੱਲ ਮੋੜਾ ਪੈ ਜਾਵੇਗਾ।

ਫਿਰ ਕਵਨ ਸੁ ਬਿਧਿ ਜਿਤੁ ਰਾਮ ਗੁਣ ਗਾਇ ॥ ਕਿਸ ਤਰ੍ਹਾਂ ਕੀਰਤੀ ਕਰੀਏ ?

*ਕਾਰੀ ਏਹ ਕਰੇਹੁ*

ਸਾਡੇ ਕੋਲ ਰੂਹਾਨੀਅਤ ਦਾ ਸੋਮਾ ਹੈ- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ। ਹਰ ਰੋਜ਼ ਗੁਰਬਾਣੀ ਦਾ ਸਹਿਜ ਪਾਠ ਆਪ ਕਰੀਏ। ਭਾਵੇਂ ਛੇ ਮਹੀਨੇ, ਸਾਲ ਬਾਅਦ ਭੋਗ ਪਾਈਏ। ਰੋਜ਼ਾਨਾ ਸਹਿਜ ਪਾਠ ਕਰੀਏ - ਵੀਚਾਰੀਏ - ਕਮਾਈਏ।

ਗੁਰਬਾਣੀ ਵਿੱਚ ਇੱਕ ਵੀ ਫੁਰਮਾਨ ਅਜਿਹਾ ਨਹੀਂ ਹੈ ਕਿ ਅਖੰਡ ਪਾਠ ਕਰਾਈਏ ਤੇ ਸੁਖ ਮਿਲੇਗਾ। ਸਗੋਂ ਹੁਕਮ ਹੈ ਕਿ ਆਪ ਪਾਠ ਕਰੀਏ। ਤੁਰਦੇ-ਫਿਰਦੇ, ਬੈਠਦੇ-ਉਠਦੇ, ਜਾਗਦੇ-ਸੌਂਦੇ, ਅੱਠੇ ਪਹਿਰ ਨਾਮ ਸਿਮਰਨ ਵਿੱਚ ਰੱਤੇ ਰਹੀਏ। ਨਿਤਨੇਮ ਸਟੀਕ ਤੋਂ ਵੀ ਕਰੀਏ। ਗੁਰਬਾਣੀ ਪ੍ਰੇਮ ਭਿੱਜੀ, ਖੋਜੀ ਬਿਰਤੀ ਨਾਲ ਵੀਚਾਰੀਏ - ਕਮਾਈਏ। ਅੰਮ੍ਰਿਤ ਵੇਲਾ ਸੰਭਾਲ ਕੇ ਹਰ ਵੇਲੇ ਅਨੰਦ - ਖੇੜੇ ਵਿੱਚ ਰਹੀਏ। ਇਸ ਸਭ ਵਿਚ ਕੀਰਤਨ ਸਰਵੋਤਮ ਮਾਧਿਅਮ ਹੈ। ਪਰ ਕਿਵ ਬਣੇ ਕੀਰਤਨ ਦਾ ਅਨੰਦ?

ਕਈ ਸਾਲ ਪਹਿਲਾਂ ਦੀ ਗੱਲ ਹੈ ਸਾਡੇ ਇਕ ਬੜੇ ਹੀ ਪਰਮ ਮਿੱਤਰ ਨੂੰ ਅਮਰੀਕਾ ਵਿਖੇ ਜਾਣ ਦਾ ਮੌਕਾ ਮਿਲਿਆ। ਵਾਪਸ ਆਉਣ ਤੇ ਉਨ੍ਹਾਂ ਆਪਣੇ ਅਨੁਭਵ ਸਾਂਝੇ ਕਰਦਿਆਂ ਕਿਹਾ ਕਿ ਜੋ ਅਨੰਦ ਅਮਰੀਕਾ ਵਿਚ ਕੀਰਤਨ ਕਰਨ ਦਾ ਆਇਆ ਉਹ ਪੰਜਾਬ ਵਿਚ ਕਦੇ ਨਹੀਂ ਆਇਆ। ਮੈਂ ਸਹਿਜ ਸੁਭਾਏ ਪੁੱਛ ਲਿਆ, "ਕਿਉਂ, ਉਥੇ ਡਾਲਰ ਮਿਲੇ ਇਸ ਲਈ?"

ਉਸ ਨੇ ਹੱਸ ਕੇ ਜੁਆਬ ਦਿੱਤਾ, "ਨਹੀਂ ਵੀਰ ਜੀ । ਉਥੇ ਅਸੀਂ ਜਿਥੇ ਵੀ ਕੀਰਤਨ ਕਰਨ ਲਈ ਜਾਂਦੇ ਉਹ ਸਾਨੂੰ ਪਹਿਲਾਂ ਹੀ ਪੁੱਛ ਲੈਂਦੇ ਕਿ ਤੁਸੀਂ ਕਿਹੜੇ ਕਿਹੜੇ ਸ਼ਬਦਾਂ ਦਾ ਗਾਇਨ ਕਰੋਗੇ? ਤੇ ਹਰ ਵਾਰ ਉਨ੍ਹਾਂ ਸ਼ਬਦਾਂ ਅਤੇ ਅਰਥਾਂ ਦੇ ਕੰਪਿਊਟਰ ਪ੍ਰਿੰਟ ਕਢ ਕੇ ਸੰਗਤ ਵਿਚ ਵੰਡ ਦਿੰਦੇ। ਸਾਰੀ ਸੰਗਤ ਨਾਲ ਨਾਲ ਕੀਰਤਨ ਕਰਦੀ। ਹੌਲੀ ਹੌਲੀ ਅਸੀਂ ਵੀ ਅਰਥ ਵੀਚਾਰ ਕੇ ਕੀਰਤਨ ਕਰਨਾ ਅਰੰਭ ਕਰ ਦਿੱਤਾ। ਜੋ ਅਨੰਦ ਵੀਚਾਰ ਨਾਲ ਕੀਰਤਨ ਕਰਨ ਦਾ ਹੈ ਉਹ ਕੇਵਲ ਰਾਗ ਗਾਇਨ ਦਾ ਨਹੀਂ।"

ਇਸ ਤੋਂ ਇਕ ਗੱਲ ਸਪੱਸ਼ਟ ਹੁੰਦੀ ਹੈ ਕਿ ਵੀਚਾਰ ਨਾਲ ਕੀਰਤਨ ਕਰਨਾ ਸਾਡੀ ਸੋਚ ਨੂੰ ਕੇਵਲ ਹਲੂਣਦਾ ਜਾਂ ਰੁਸ਼ਨਾਉਂਦਾ ਹੀ ਨਹੀਂ ਸਗੋਂ ਪ੍ਰੇਮ ਅਤੇ ਅਨੰਦ ਨਾਲ ਸਰਸ਼ਾਰ ਕਰ ਦਿੰਦਾ ਹੈ। ਗੁਰ ਕੀ ਸੇਵਾ ਸਬਦਿ ਵੀਚਾਰੁ॥ ਸ਼ਬਦ ਦੀ ਵੀਚਾਰ ਕਰਨਾ ਵੀ ਗੁਰੂ ਦੀ ਸੇਵਾ ਹੈ। ਅਜਿਹੀ ਸੇਵਾ ਵਿਚ ਅਸੀਂ ਪਿਛੇ ਰਹਿ ਰਹੇ ਹਾਂ।

ਸੰਨ 2010 ਵਿਚ ਵੁਲਵਰਹੈਮਟਨ (ਇੰਗਲੈਂਡ) ਗੁਰਦੁਆਰਾ ਸਾਹਿਬ ਵਿਖੇ ਲੈਕਚਰ ਕਰਨ ਉਪਰੰਤ, ਉਥੋਂ ਦੇ ਪ੍ਰਧਾਨ ਸਾਹਿਬ ਮੈਨੂੰ ਦਫਤਰ ਵਿਖੇ ਲੈ ਗਏ। ਗੱਲਾਂ ਕਰਦਿਆਂ ਸਹਿਜ ਸੁਭਾਅ ਉਨ੍ਹਾਂ ਕਿਹਾ ਕਿ ਇੰਡੀਆ ਤੋਂ ਕੀਰਤਨੀਏ ਤੇ ਕਥਾ ਵਾਚਕ ਬੁਲਾਉਣ ਦਾ ਸਿਲਸਿਲਾ ਬਸ ਦਸ-ਵੀਹ ਸਾਲ ਹੋਰ ਚਲੇਗਾ। ਕਿਉਂ? ਕਿਉਂਕਿ ਇੰਡੀਆ ਤੋਂ ਆਉਣ ਵਾਲੇ ਕੀਰਤਨੀਏ ਸਾਰਾ ਦਿਨ ਜਾਂ ਤਾਂ ਆਪਣੇ ਕਮਰਿਆਂ ਵਿੱਚ ਸੁਤੇ ਰਹਿੰਦੇ ਹਨ ਜਾਂ ਘੁੰਮਣ ਫਿਰਨ ਤੁਰੇ ਰਹਿੰਦੇ ਹਨ। ਕੀਰਤਨ ਕਰਨ ਦੇ ਨੀਅਤ ਸਮੇਂ ਤੋਂ 15 ਮਿੰਟ ਪਹਿਲਾਂ ਆਉਂਦੇ ਹਨ ਤੇ ਕੀਰਤਨ ਕਰਕੇ ਤੁਰੰਤ ਕਮਰਿਆ ਵੱਲ ਹੋ ਤੁਰਦੇ ਹਨ। ਇਥੋਂ ਦੇ ਬੱਚੇ, ਨੌਜਵਾਨ, ਸੰਗਤਾਂ ਇਹ ਪਸੰਦ ਨਹੀਂ ਕਰਦੀਆਂ। ਉਨ੍ਹਾਂ ਦੀ ਆਸ ਹੁੰਦੀ ਹੈ ਕਿ ਨੀਅਤ ਸਮੇਂ ਤੋਂ ਇਲਾਵਾ ਵੀ ਉਹ ਸੰਗਤਾਂ ਨਾਲ ਪ੍ਰਚਾਰ ਦੀ, ਪੰਥ ਦਰਦ ਦੀ ਗੱਲ ਕਰਨ, ਬੱਚਿਆਂ ਨੂੰ ਕੀਰਤਨ ਸਿਖਾਉਣ, ਪ੍ਰਚਾਰ ਦੀ ਹੁੱਬ ਰੱਖਣ। ਇਸੇ ਲਈ ਹੁਣ ਇੱਥੋਂ ਦੇ ਵਸਨੀਕ ਆਪ ਕੀਰਤਨ ਕਰਨ ਲਗ ਪਏ ਹਨ। ਨਾਲ ਹੀ ਇੰਗਲਿਸ਼ ਭਾਸ਼ਾ ਵਿਚ ਨਿਪੁੰਨ ਹੋਣ ਕਰਕੇ ਉਹ ਵਿਆਖਿਆ ਵੀ ਇੰਗਲਿਸ਼ ਵਿਚ ਹੀ ਕਰਦੇ ਹਨ।

ਇਹ ਕਿਆਸ ਸੱਚ ਹੀ ਲੱਗ ਰਿਹਾ ਹੈ। ਜੇਕਰ ਸਾਡੇ ਕੀਰਤਨੀਆਂ ਵਿਚ ਚਾਉ ਨਾਲ ਕੀਰਤੀ ਕਰਨ ਤੇ ਉਤਸ਼ਾਹ ਨਾਲ ਪ੍ਰਚਾਰ ਕਰਨ ਦੀ ਲਹਿਰ ਨਾ ਚਲੀ ਤਾਂ ਸਮੇਂ ਨਾਲ ਅਜੋਕੇ ਸਾਰੇ ਗਾਇਕਾਂ ਨੂੰ ਪਛਤਾਉਣਾ ਪਵੇਗਾ, ਜੋ ਕੇਵਲ ਮਾਇਆ ਤੇ ਨਿੱਜ ਭਰਣ ਪੋਖਣ ਤੱਕ ਹੀ ਸੀਮਤ ਹਨ। ਰਾਗਬੱਧ ਕੀਰਤਨ ਦੀ ਲਹਿਰ ਅਰੰਭੀ ਸੀ ਸੰਤ ਬਾਬਾ ਸੁੱਚਾ ਸਿੰਘ ਜੀ ਨੇ ਜੋ ਅੱਜ ਆਪਣਾ ਅਸਰ ਵਿਖਾ ਰਹੀ ਹੈ। ਗਾਇਣ ਵਿੱਚ ਉਚ ਮਾਪਦੰਡ ਸਥਾਪਿਤ ਹੋ ਚੱਕੇ ਹਨ ਤੇ ਹੋਰ ਖੋਜਾਂ ਅਤੇ ਸਿਖਲਾਈ ਤੰਤੀ ਸਾਜਾਂ ਦੇ ਰੂਪ ਵਿਚ ਸਾਹਮਣੇ ਪ੍ਰਤੱਖ ਹੋ ਰਹੀ ਹੈ।

*ਛੁਪੇ ਰਹਿਣ ਦੀ ਚਾਹ*

ਜਦ ਕੀਰਤਨ ਕੀਰਤੀ ਬਣ ਜਾਏਗਾ ਤਾਂ ਸਾਡੇ ਮਨ ਅੰਦਰ ਆਪਣੀ ਜੈ ਜੈਕਾਰ ਕਰਾਉਣ ਦੀ ਇੱਛਾ ਘੱਟਦੀ ਜਾਏਗੀ। ਹਰ ਮਨੁੱਖ ਦੀ ਇੱਛਾ ਹੁੰਦੀ ਹੈ ਕਿ ਸਾਰੇ ਉਸ ਦੀ ਤਾਰੀਫ ਕਰਨ। ਕੀਰਤਨੀਏ ਵੀ ਇੰਝ ਹੀ ਚਾਹੁੰਦੇ ਹਨ। ਬਾਣੀ ਦਾ ਫੁਰਮਾਨ ਹੈ:-

ਜੈ ਜੈ ਕਾਰੁ ਜਗਤ੍ਰ ਮਹਿ ਲੋਚਹਿ ਸਭਿ ਜੀਆ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਅੰਗ 808)*

ਪਰ ਕੀਰਤੀ ਕਰਨ ਵਾਲੇ ਵਿਚ ਛੁਪਣ ਦੀ ਇੱਛਾ ਬਣੇਗੀ। ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ ॥ ਦੀ ਅਗੰਮੀ ਵਿਚਾਰ ਸਾਨੂੰ ਪ੍ਰਗਟ ਹੋਣ ਦੀ

ਇੱਛਾ ਤੋਂ ਹੋੜ੍ਹ ਲਵੇਗੀ। ਫਿਰ ਐਉਂ ਲੱਗੇਗਾ ਕਿ ਜੇ ਅਜ ਮੈਨੂੰ 100 ਵਿਅਕਤੀ ਜਾਣਦੇ ਹਨ ਤੇ ਕੱਲ ਨੂੰ 200 ਜਾਂ 500 ਜਾਣ ਲੈਣਗੇ ਤਾਂ ਕੀ ਹੋ ਜਾਵੇਗਾ? ਫਿਰ ਅਜਿਹਾ ਜੀਵ ਆਪਣੇ ਆਪ ਨੂੰ ਆਪ ਹੀ ਅੱਗੇ ਲਿਆਉਣ ਦਾ ਯਤਨ ਨਹੀਂ ਕਰੇਗਾ। ਸਗੋਂ ਪਿਛੇ ਰਹਿਣ ਦੀ ਲਾਲਸਾ ਜਾਗੇਗੀ। ਜਦ ਸਚਮੁਚ ਵਡਿਆਈਆਂ ਲੈਣ ਦੀ ਇੱਛਾ ਦਾ ਖੁਰਾ ਖੋਜ ਹੀ ਮਨ ਵਿਚੋਂ ਮਿਟ ਜਾਏਗਾ ਤਾਂ ਸਹਸਕ੍ਰਿਤੀ ਸਲੋਕ ਅਨੁਸਾਰ ਪਾਛੈ ਕਰੋਤਿ ਅਗ੍ਰਣੀਵਹ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਅੰਗ 1355) ਅਜਿਹੇ ਪਿੱਛੇ ਰਹਿਣ ਦੀ ਇੱਛਾ ਵਾਲੇ ਜੀਉੜਿਆਂ ਨੂੰ ਅਕਾਲ ਪੁਰਖ ਆਪ ਹੀ ਅੱਗੇ ਕਰ ਦੇਵੇਗਾ । ਦੂਜੇ ਪਾਸੇ ਜੋ ਵਡਿਆਈਆਂ ਲੈਣ ਦੇ ਮਗਰ ਭਜਦੇ ਰਹਿਣਗੇ ਉਹ ਬਹੁਤ ਕੁਝ ਪਾ ਕੇ ਵੀ ਮਨੋਂ ਹੋਲੇ ਹੀ ਹੋਣਗੇ ਤੇ ਘਬਰਾਹਟਾਂ ਦੇ ਹੌਲ ਉਨ੍ਹਾਂ ਨੂੰ ਪੈਂਦੇ ਹੀ ਰਹਿਣਗੇ।

*ਪਉੜੀਆਂ*

ਪਰ ਇਹ ਅਧਿਆਤਮਕ ਮਾਰਗ ਸਿੱਧਾ ਪੱਧਰਾ ਰਾਹ ਨਹੀਂ, ਮਾਰਗ ਬਿਖਮ ਹੈ। ਇਸ ਰਾਹ ਵਿਚ ਪਉੜੀਆਂ ਹੁੰਦੀਆਂ ਹਨ ਤੇ ਮਿਹਨਤ ਲੱਗਦੀ ਹੈ ਪਉੜੀਆਂ ਚੜਨ ਵਿੱਚ। ਸਿੱਧਾ ਸਪਾਟ ਤਾਂ ਭਾਵੇਂ ਕਾਫੀ ਵਾਟ ਚੱਲੀ ਜਾ ਸਕਦੀ ਹੈ ਪਰ ਚੜਾਈ ਚੜਣ ਲੱਗਿਆਂ ਤਾਂ ਥੋੜੇ ਸਮੇਂ ਵਿੱਚ ਹੀ ਬਹੁਤਿਆਂ ਦੀ ਬਸ ਹੋ ਜਾਂਦੀ ਹੈ।

ਇਕ ਦਿਨ ਜਪੁਜੀ ਸਾਹਿਬ ਦਾ ਪਾਠ ਕਰਦਿਆਂ ਮਨ ਜੁੜਿਆ ਹੀ ਨਹੀਂ। ਬਾਰ ਬਾਰ ਵਿਚਾਰ ਆਂਦਾ ਰਿਹਾ ਕਿ ਇਸ ਬਾਣੀ ਵਿੱਚ 38 ਪਉੜੀਆਂ ਹਨ। ਪਉੜੀਆਂ, ਪਉੜੀਆਂ, ਪਉੜੀਆਂ...... । ਭਾਵ ਇਕ ਹੀ ਥਾਂ ਤੇ ਖੜ੍ਹੇ ਨਹੀਂ ਰਹਿਣਾ ਸਗੋਂ ਅਗਲੇ ਤੋਂ ਅਗਲੀ ਪਉੜੀ ਚੜ੍ਹਨੀ ਹੈ। ਅਧਿਆਤਮਕ ਮਾਰਗ ਤੇ ਚੜਦਿਆਂ ਹਰ ਪਉੜੀ ਅੰਤਿਮ ਹੀ ਲੱਗਦੀ ਹੈ। ਜਾਪਦੈ – ਜੋ ਮੈਂ ਭਾਲ ਰਿਹਾ ਸੀ ਉਹ ਮਿਲ ਗਿਆ ਹੈ ਤੇ ਇਹ ਹੁਣ ਅੰਤਿਮ ਸੱਚ ਹੈ।

ਜਦੋਂ ਗੁਰਦੁਆਰੇ ਨਹੀਂ ਸੀ ਜਾਂਦਾ ਤਾਂ ਲੱਗਦਾ ਸੀ ਕਿ ਜੇ ਗੁਰਦੁਆਰੇ ਜਾਣ ਦੀ ਰੁਟੀਨ ਬਣ ਜਾਵੇ ਤਾਂ ਕਿੰਨਾ ਚੰਗਾ ਹੋਵੇ। ਬਣ ਗਈ। ਹਰ ਰੋਜ਼ ਨੇਮ ਨਾਲ ਸਵੇਰੇ ਸ਼ਾਮ ਗੁਰਦੁਆਰਾ ਸਾਹਿਬ ਜਾਵਾਂ। ਵਾਹ ਜੀ ਵਾਹ! ਲੱਗਦਾ ਸੀ ਕਿ ਇਹ ਸਭ ਕੁੱਝ ਹੈ।ਪਰ ਕੁੱਝ ਚਿਰਾਂ ਮਗਰੋਂ ਪਤਾ ਲੱਗਾ ਕਿ ਕੇਵਲ ਜਾਣਾ ਹੀ ਜ਼ਰੂਰੀ ਨਹੀਂ। ਪਾਠ ਕਰਨਾ ਚਾਹੀਦਾ ਹੈ। ਹੌਲੀ-ਹੌਲੀ ਪਾਠ ਕਰਨ ਦੀ ਰੁਟੀਨ ਬਣਨ ਲੱਗ ਪਈ। ਵਾਹ! ਬੜਾ ਮਜ਼ਾ ਆਉਂਦਾ ਸੀ ਪਾਠ ਕਰਨ ਦਾ। ਸਹਿਜੇ-ਸਹਿਜੇ ਨਿਤਨੇਮ ਕਰਨ ਦੀ ਆਦਤ ਪੈਣ ਲੱਗ ਪਈ। ਲੱਗਦਾ ਸੀ ਜੋ ਨਿਤਨੇਮ ਕਰਦਾ ਹੈ ਬਸ ਉਹ ਪ੍ਰਵਾਨ ਹੈ। ਇਹ ਹੀ ਅੰਤਿਮ ਸੱਚ ਹੈ। ਅੰਤਿਮ ਪੜਾਅ ਹੈ।ਪਰ ਨਹੀਂ, ਕੁਝ ਚਿਰਾਂ ਪਿੱਛੋਂ ਸਮਝ ਮਿਲੀ ਕਿ ਨਿਤਨੇਮ ਕਰਨਾ ਹੀ ਨਹੀਂ ਵਿਚਾਰਨਾ ਵੀ ਹੈ। ਪਤਾ ਤੇ ਲੱਗੇ ਕਿ ਜੋ ਮੈਂ ਪੜ ਰਿਹਾ ਹਾਂ ਉਸਦੇ ਅਰਥ ਕੀ ਹਨ, ਮੈਂ ਕੀ ਅਰਦਾਸ ਕਰ ਰਿਹਾ ਹਾਂ, ਮੈਂ ਪ੍ਰਮਾਤਮਾ ਦੇ ਕਿਹੜੇ ਗੁਣ ਗਾ ਰਿਹਾ ਹਾਂ। ਇਸ ਅਵਸਥਾ ਤੇ ਲਗਨ ਲੱਗ ਗਈ। ਅਨਦਿਨ ਕੀਰਤਨ / ਆਠ ਪਹਰ ਗੁਣ ਗਾਇਣ ਕਰਨੇ:

ਗੁਰਬਾਣੀ ਫੁਰਮਾਨ ਹੈ:-

ਸਿਮਰਿ ਸਿਮਰਿ ਨਾਨਕ ਸੁਖੁ ਪਾਇਆ ॥
ਆਠ ਪਹਰ ਤੇਰੇ ਗੁਣ ਗਾਇਆ॥
ਸਗਲ ਮਨੋਰਥ ਪੂਰਨ ਹੋਏ ਕਦੇ ਨ ਹੋਇ ਦੁਖਾਲਾ ਜੀਉ॥ *(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਅੰਗ 106)।*

ਇਕ ਦਿਨ ਵਿਚ ਅੱਠ ਪਹਰ ਮੰਨੇ ਜਾਂਦੇ ਹਨ। ਭਾਵ ਹਰ 3 ਘੰਟੇ ਬਾਅਦ ਨਵਾਂ ਪਹਿਰ ਅਰੰਭ ਹੋ ਜਾਂਦਾ ਹੈ। ਅਠ ਪਹਰ ਭਾਵ 24 ਘੰਟੇ ਗੁਣ ਗਾਈਏ। ਕਿਉਂ ? ਇੰਝ ਕਈ 24 ਘੰਟੇ ਗੁਣ ਗਾਉਣੇ ਤੰਤੀ ਸਾਜਾਂ ਜਾਂ ਵਾਜੇ ਤਬਲੇ ਨਾਲ ਤਾਂ ਸੰਭਵ ਨਹੀਂ। ਫਿਰ? ਸਪਸ਼ਟ ਹੈ ਕਿ ਇਥੇ 'ਗਾਈਏ' ਸਿਰਫ 'ਗਾਇਣ' ਦੇ ਸੰਦਰਭ ਵਿਚ ਹੀ ਨਹੀਂ ਹੈ। ਸਗੋਂ ਗਾਈਏ ਦਾ ਭਾਵ ਹੈ ਮਨਸਾ, ਵਾਚਾ, ਕਰਮਨਾ ਯਾਦ ਕਰਨਾ। ਕੇਵਲ ਵਾਚਕ ਕਰਮ ਨਹੀਂ ਸਗੋਂ ਮਨ ਕਰਕੇ ਯਾਦ ਕਰਨਾ ਅਤੇ ਚੰਗੇ ਕਰਮ ਕਰਨ ਨਾਲ ਵੀ ਗੁਣ ਗਾਏ ਜਾਂਦੇ ਹਨ। ਪਰਮਾਤਮਾ ਗੁਣਾਂ ਦਾ ਸਾਗਰ ਹੈ। ਸਾਰੇ ਗੁਣ ਉਸ ਵਿਚੋਂ ਹੀ ਉਪਜਦੇ ਹਨ (God is the source of all virtues) । ਉਸਦੀ ਕੀਰਤੀ ਕਰਨ ਵਾਲਾ ਇਸ ਗੁਣ ਸਾਗਰ ਵਿਚੋਂ ਗੁਣ ਗ੍ਰਹਿਣ ਕਰਨ ਲੱਗ ਪੈਂਦਾ ਹੈ। ਜਿਵੇਂ ਜਿਵੇਂ ਗੁਣ ਵਧਦੇ ਹਨ ਅਵਗੁਣ ਘਟੀ ਜਾਂਦੇ ਹਨ।

ਸਾਡਾ ਕੀਰਤਨ ਗਾਵਿਆ ਤੇ ਸੁਣਿਆ ਥਾਇ ਪੈ ਰਿਹਾ ਹੈ ਕਿ ਨਹੀਂ? ਇਹ ਜਾਨਣਾ ਬੜਾ ਹੀ ਸੁਖੈਨ ਹੈ। ਜੇ ਕੀਰਤੀ ਕਰਦਿਆਂ ਕਰਦਿਆਂ ਮੇਰੇ ਗੁਣ ਵਧ ਰਹੇ ਹਨ ਤਾਂ ਸਮਝੋ ਕੀਤੀ ਭਗਤੀ ਥਾਇ ਪੈ ਰਹੀ ਹੈ ਜੇ ਨਹੀਂ ਤਾਂ? ਜੇ ਨਹੀਂ। ਤਾਂ ਸਮਝੀਏ ਕੇਵਲ ਕੰਠ ਤੇ ਕਰਨ ਹੀ ਆਪਣੀ ਕਾਰਵਾਈ ਪਾ ਰਹੇ ਹਨ।

ਸਾਜਾਂ ਰਾਹੀਂ ਕੀਰਤਨ ਕਰਦਿਆਂ ਕਰਦਿਆਂ ਅਸਲ ਵਿਚ ਅਸੀਂ 'ਸਹਿਜ ਭਾਇ ਗੁਣ ਗਾਇ॥' ਦੀ ਅਵਸਥਾ ਤੇ ਪੁਜਣਾ ਹੈ। ਜਦੋਂ ਸਾਡੇ ਸੁਭਾਗੇ ਘਰ ਵਿਚ 'ਵਾਜੇ ਪੰਚ ਸਬਦਿ' ਦੀ ਅਵਸਥਾ ਬਣ ਜਾਏਗੀ। ਜਦੋਂ ਅਸੀਂ ਗੁਰਬਾਣੀ ਪੜ੍ਹਦੇ-ਸੁਣਦੇ ਹਾਂ ਕਿ 'ਕਲਿਜੁਗ ਮਹਿ ਕੀਰਤਨ ਪਰਧਾਨਾ' ਤਾਂ ਸਾਡੇ ਮਨ ਵਿਚ ਵਾਜੇ ਤਬਲੇ ਜਾਂ ਤੰਤੀ ਸਾਜਾਂ ਨਾਲ ਕੀਰਤਨ ਕਰਨ ਦਾ ਰੂਪ ਨਜ਼ਰੀ ਪੈਂਦਾ ਹੈ। ਪਰ ਕੀਰਤੀ ਸਾਜਾਂ ਤੋਂ ਬਿਨਾਂ ਵੀ ਸੰਭਵ ਹੈ। ਆਰੰਭਤਾ ਸਾਜਾਂ ਨਾਲ ਹੈ ਪਰ ਅਨਦਿਨ ਕੀਰਤਨ ਤੇ ਆਠ ਪਹਰ ਗੁਣ ਸਾਜਾਂ ਨਾਲ ਸੰਭਵ ਨਹੀਂ। ਇਹ ਅਨਦਿਨ ਕੀਰਤਨ ਪ੍ਰਭੂ ਸਿਮਰਨ ਦਾ ਹੈ, ਖੇੜੇ ਦਾ ਹੈ।

ਗਾਇਣ ਰਾਹੀਂ ਕੀਰਤੀ ਸਰਵੋਤਮ ਹੈ ਪਰ ਗੁਰਬਾਣੀ ਵਿਚ ਕੇਵਲ 'ਸਬਦ ਗਾਵਣ' ਤੇ 'ਸਬਦੁ ਵਜਾਇਆ' ਦੀ ਹੀ ਗਲ ਨਹੀਂ ਸਗੋਂ ਹੋਰ ਵੀ ਬਹੁਤ ਰੂਪ ਹਨ। ਜਿਵੇਂ:- 'ਸਬਦੁ ਸੁਣੀ', 'ਸਬਦੁ ਸੁਣਾਇਆ', 'ਸਬਦੁ ਕਥਿ', 'ਸਬਦੁ ਜਪਿ', 'ਸਬਦੁ ਲਿਖਾਈਐ'। ਉਪਰੰਤ 'ਸਬਦੁ ਪਛਾਨੁ', 'ਸਬਦੁ ਚੀਨਿ', 'ਸਬਦੁ ਵੀਚਾਰਿ', ਸਬਦੁ ਕਮਾਈਐ, ਸਬਦਿ ਸਲਾਹੀ, ਸਬਦੁ ਸਮਾਲਿ, ਸਬਦੁ ਬੁਝਾਏ, ਸਬਦੁ ਪਾਵੈ, ਸਬਦੁ ਧਿਆਇਆ, ਸਬਦੁ ਸੀਗਾਰੁ, ਸਬਦੁ ਬਸਾਵੈ, ਸਬਦੁ ਵਸੈ, ਸਬਦੁ ਰਸਾਲੁ, ਸਬਦਿ ਸਵਾਰਣਹਾਰੁ, ਸਬਦਿ ਸਮਾਣਿਆ, ਸਬਦੁ ਸੰਜੋਈ, ਸਬਦੁ ਸੁਭਾਖਿਆ, ਸਬਦੁ ਰਵਈਆ, ਸਬਦੁ ਨੀਸਾਣਿਆ, ਸਬਦੁ ਰਵੈ, ਸਬਦੁ ਅਨੰਦੁ, ਸਬਦੁ ਅਚਾਰੁ, ਸਬਦਿ ਪਰੋਵੈ, ਸਬਦਿ ਰਤੇ...ਆਦਿ ਅਨੇਕਾਂ ਰੂਪ ਹਨ।ਇੰਝ 'ਸ਼ਬਦ ਅਨੰਦ ਦੀਆਂ ਵਖ ਵਖ ਅਵਸਥਾਵਾਂ ਤੇ ਪੁਜਿਆ ਜਾ ਸਕਦਾ ਹੈ। ਸੰਖੇਪ ਵਿਚ ਰਸਮਈ ਕੀਰਤਨ ਦੇ ਪੰਜ ਰੂਪ ਮਿਥੇ ਜਾ ਸਕਦੇ ਹਨ:-

1. ਕੀਰਤਨ - ਸ੍ਰਵਣ
2. ਕੀਰਤਨ - ਸ੍ਰਵਣ ਅਨੰਦ ਤੇ ਮਹਾ ਅਨੰਦ
3. ਕੀਰਤਨ - ਸ੍ਰਵਣ, ਵੀਚਾਰ, ਅਨੰਦ
4. ਕੀਰਤਨ - ਸ੍ਰਵਣ-ਵਿਚਾਰ, ਅਨੰਦ, ਕਮਾਈ
5. ਕੀਰਤਨ - ਸ੍ਰਵਣ-ਵਿਚਾਰ-ਕਮਾਇਣ-ਸਮਾਇਣ

ਖਿੜ ਕੇ ਕੀਰਤਨ ਕਰੀਏ, ਖਿੜ ਕੇ ਕੀਰਤਨ ਸੁਣੀਏ

ਕੀਰਤਨ ਦੇ ਰਸਮਈ ਰੂਪ ਦਾ ਅਨੰਦ ਭੁੰਚਣ ਲਈ ਅਨਦਿਨ ਵਿਚਾਰ-ਵਿਚਾਰ ਕੇ, ਖਿੜ-ਖਿੜ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪੂਰਨ ਸਹਿਜ ਪਾਠ ਆਪ ਕਰੀਏ। ਸੰਗੀ ਜਨਾਂ ਨਾਲ ਰੋਜ਼ ਦੇ ਅਨੁਭਵ ਸਾਂਝੇ ਕਰੀਏ। ਸ਼ਰਧਾ ਤੇ ਪ੍ਰੇਮ ਨਾਲ ਓਤਪੋਤ ਹੋ ਕੇ ਗਿਆਨ ਖੜ੍ਹਗ ਧਾਰਨ ਕਰੀਏ। ਗੁਰਬਾਣੀ ਦੇ ਸ਼ਬਦ ਜੋੜਾਂ ਨੂੰ ਵੇਖਣ, ਪਰਖਣ ਤੇ ਮਾਨਣ ਦੀ ਆਦਤ ਪਾਈਏ। ਸੰਨ 2002 ਵਿਚ ਪੰਜਾਬ ਵਿਚ ਆਰੰਭ ਹੋਈ ਸਹਿਜ ਪਾਠ ਲਹਿਰ ਵਿਚ ਬਚਿਆਂ ਨੂੰ ਪਾਠ ਕਰਨ ਦੇ ਪੰਜ ਢੰਗ ਦੱਸੇ ਗਏ ਸੀ । ਇਹਨਾਂ ਪੰਜ ਢੰਗਾਂ ਨਾਲ ਪਾਠ ਕਰਨ ਵਿਚ ਬੱਚਿਆਂ ਦੇ ਜੀਵਨ ਵਿਚ ਅਗੰਮੀ ਬਦਲਾਅ ਆਏ।

1. ਬੋਲ-ਬੋਲ ਕੇ
2. ਰੁਕ-ਰੁਕ ਕੇ
3. ਸਮਝ-ਸਮਝ ਕੇ
4. ਮੁਸਕੁਰਾ-ਮੁਸਕੁਰਾ ਕੇ
5. ਬਾਰ-ਬਾਰ

ਇਹਨਾਂ ਵਿੱਚੋਂ ਚੋਥਾ ਢੰਗ ਮੁਸਕੁਰਾ-ਮੁਸਕੁਰਾ ਕੇ ਪਾਠ ਕਰਨਾ ਸਭ ਤੋਂ ਔਖਾ ਹੈ ਜਾਂ ਤੇ ਇਹ ਯਾਦ ਹੀ ਨਹੀਂ ਆਂਦਾ ਜਾਂ ਸ਼ੁਰੂ ਕਰਨ ਉਪਰੰਤ ਫਿਰ ਭੁਲ ਜਾਂਦਾ ਹੈ। ਹੁਣ ਮੈਨੂੰ ਲੱਗਦਾ ਹੈ ਕਿ ਸਾਨੂੰ ਕੀਰਤਨ ਵੀ ਮੁਸਕੁਰਾ ਕੇ ਕਰਨਾ ਤੇ ਸੁਣਨਾ ਚਾਹੀਦਾ ਹੈ। ਖਿੜ੍ਹ ਕੇ ਕੀਰਤਨ ਕਰਨਾ ਉਚੇ ਅਧਿਆਤਮਕ ਮੰਡਲ ਦੀਆਂ ਸੈਰਾਂ ਵਾਂਗ ਬਣ ਜਾਂਦਾ ਹੈ।

ਜਿੱਥੇ ਖਿੜ੍ਹ ਕੇ ਕੀਰਤਨ ਕਰਨ ਦੀ ਗੱਲ ਹੈ ਉਥੇ ਖਿੜ੍ਹ ਕੇ, ਮੁਸਕੁਰਾ ਕੇ ਕੀਰਤਨ ਸੁਣਨ ਨਾਲ ਵੀ ਘਣਾ ਅਨੰਦ ਬਣ ਜਾਂਦਾ ਹੈ। ਕਹਿੰਦੇ ਹਨ - It is not the position but disposition that matters. ਭਾਵ ਤੁਹਾਡੀ ਪਰਿਸਥਿਤੀ ਨਹੀਂ ਸਗੋਂ ਮਨੋਸਥਿਤੀ ਜਿਆਦਾ ਜਰੂਰੀ ਹੈ। ਜੇ ਮਨ ਬਲਵਾਨ ਹੈ ਤਾਂ ਮੁਸ਼ਕਿਲਾਂ ਛੋਟੀਆਂ ਹੋ ਜਾਂਦੀਆਂ ਹਨ। ਜੇ ਮਨ ਖਿੜ੍ਹ ਕੇ ਕੀਰਤਨ ਸੁਣਦਾ ਹੈ ਤਾਂ ਚਹੁ ਉਮਾਹਾ ਹੋ ਜਾਂਦਾ ਹੈ। ਰਸਾਲਾ ਪਿਰ ਵੀ ਮਿਲ ਜਾਂਦਾ ਹੈ।

? ਪਿਰੁ ਰੀਸਾਲੂ ਤਾ ਮਿਲੈ ਜਾ ਗੁਰ ਕਾ ਸਬਦੁ ਸੁਣੀ ॥(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਅੰਗ 18)

? ਭਗਤ ਜਨਾ ਕਉ ਸਦਾ ਅਨੰਦੁ ਹੈ ਹਰਿ ਕੀਰਤਨੁ ਗਾਇ ਬਿਗਸਾਵੈ ॥ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਅੰਗ 373)

? ਹੋਵੈ ਸੁਖੁ ਘਣਾ ਦਯਿ ਧਿਆਇਐ ॥ ਵੰਞੈ ਰੋਗਾ ਘਾਣਿ ਹਰਿ ਗੁਣ ਗਾਇਐ ॥ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਅੰਗ 520)

----- 0 -----

# ਲਹੂ ਦਾ ਰੰਗ ਲਾਲ

*ਬਲਬੀਰ ਸਿੰਘ ਬੇਲੀ*
*76963-57646*

"ਰੱਬ ਦਾ ਸ਼ੁਕਰ ਕਰ", ਗੁਰਚੇਤ ਕੌਰੇ, "ਮੁੰਡੇ ਦੀ ਜਾਨ ਬਚ ਗਈ ਏ। "ਚਾਹ ਦਾ ਘੁੱਟ ਭਰਦਿਆਂ ਬਸੰਤ ਕੌਰ ਕਹਿਣ ਲੱਗੀ, "ਨਹੀਂ ਤਾਂ ਮੈਂ ਸੁਣਿਆ ਏ, ਜੇ ਦਿਮਾਗ ਵਿੱਚ ਖੂਨ ਜੰਮ ਜਾਏ ਤਾਂ ਜਾਨ ਲੇਵਾ ਸਿੱਧ ਹੁੰਦਾ ਏ।"

"ਆਹੋ ਚਾਚੀ ਜੀ, ਡਾਕਟਰ ਵੀ ਇੰਜ ਹੀ ਕਹਿੰਦਾ ਸੀ। ਸਾਡੇ ਤਾਂ ਹੱਥਾਂ ਪੈਰਾਂ ਦੀ ਪੈ ਗਈ ਸੀ। ਜਿੰਨਾ ਚਿਰ ਤੱਕ ਗੁਰਮੁੱਖ ਸਿੰਘ ਦੇ ਦਿਮਾਗ ਦਾ ਆਪ੍ਰੇਸ਼ਨ ਨਹੀਂ ਹੋ ਗਿਆ, ਸਾਨੂੰ ਤਾਂ ਸੁੱਖ ਦਾ ਸਾਹ ਨਹੀਂ ਆਇਆ।" ਗੁਰਚੇਤ ਕੌਰ ਨੇ ਆਪਣੀ ਪ੍ਰੇਸ਼ਾਨੀ ਬਾਰੇ ਦੱਸਿਆ।

"ਕਿਉਂ....? ਪੈਸੇ ਧੇਲੇ ਦੀ ਕਮੀ ਪੇਸ਼ੀ ਕਰਕੇ ਆਪ੍ਰੇਸ਼ਨ ਕਰਵਾਉਣ 'ਚ ਢਿੱਲ ਮੱਠ ਹੋ ਗਈ ਜਾਂ ਕੋਈ ਹੋਰ ਗੱਲ ਸੀ?" ਬਸੰਤ ਕੌਰ ਨੇ ਪੁੱਛਿਆ।

"ਪੈਸੇ ਧੇਲੇ ਦੀ ਤਾਂ ਚਾਚੀ ਜੀ, ਅਸੀਂ ਪ੍ਰਵਾਹ ਨਹੀਂ ਕੀਤੀ ਰੱਬ ਦਾ ਦਿੱਤਾ ਸਭ ਕੁਝ ਹੈ। ਬੱਸ.... ਜ਼ਰਾ ਖੂਨ ਦੀ ਸਮੱਸਿਆ ਜ਼ਰੂਰ ਆਈ। ਗੁਰਚੇਤ ਕੌਰ ਤੋਂ ਸੁਣ ਕੇ ਬਸੰਤ ਕੌਰ ਨੇ ਸਵਾਲ ਕਰਨ ਦੇ ਅੰਦਾਜ਼ ਵਿੱਚ ਕਿਹਾ, "ਖੂਨ ਦੀ ਸਮੱਸਿਆ.....?

"ਆਹੋ, ਸੱਟ ਲੱਗਣ ਨਾਲ ਬਹੁਤ ਸਾਰਾ ਖੂਨ ਵਹਿ ਗਿਆ ਸੀ, ਉਸਨੂੰ ਪੂਰਾ ਕਰਨ ਤੇ ਹੀ ਆਪ੍ਰੇਸ਼ਨ ਹੋ ਸਕਦਾ ਸੀ। ਗੁਰਮੁੱਖ ਸਿੰਘ ਦਾ ਬਲੱਡ ਗਰੁੱਪ ਓ ਨੈਗੇਟਿਵ ਹੈ... ਬੱਸ ਇਸ ਗਰੁੱਪ ਦਾ ਖੂਨ ਨਹੀਂ ਮਿਲ ਰਿਹਾ ਸੀ। ਬਲੱਡ ਬੈਂਕ ਵਾਲਿਆਂ ਤੋਂ ਪੁਛਿਆ, ਉਥੋਂ ਨਾਂਹ ਹੋ ਗਈ। ਰਿਸ਼ਤੇਦਾਰਾਂ ਨੇ ਬਲੱਡ ਗਰੁੱਪ ਟੈਸਟ ਕਰਵਾਏ ਪਰ ਕਿਸੇ ਦਾ ਵੀ ਬਲੱਡ ਗਰੁੱਪ ਨਾ ਮਿਲਿਆ।" ਗੁਰਚੇਤ ਕੌਰ ਨੇ ਸਾਰੀ ਵਾਰਤਾ ਦੱਸ ਦਿੱਤੀ।

"ਇਹ ਤਾਂ ਮੁਸੀਬਤ ਤੇ ਮੁਸੀਬਤ ਪੈਣ ਵਾਲੀ ਗੱਲ ਹੋਈ। "ਬਸੰਤ ਕੌਰ ਨੇ ਹਮਦਰਦੀ ਜਤਾਈ ਤੇ ਪੁਛਿਆ, "ਫਿਰ ਕਿਵੇਂ ਪ੍ਰਬੰਧ ਹੋਇਆ?"

"ਆਹ ਤਾਂ ਭਲਾ ਹੋਵੇ ਸਾਡੇ ਸੀਰੀ ਕਸ਼ਮੀਰ ਸਿੰਘ ਅਤੇ ਉਸਦੇ ਭੂਆ ਦੇ ਮੁੰਡੇ ਦਾ, ਜਿਨ੍ਹਾਂ ਦਾ ਬਲੱਡ ਗਰੁੱਪ ਵੀ ਓ ਨੈਗੇਟਿਵ ਹੈ। ਉਨ੍ਹਾਂ ਨੇ ਖੂਨ ਦਿੱਤਾ, ਤਾਂ ਕਿਤੇ ਜਾ ਕੇ ਡਾਕਟਰਾਂ ਨੇ ਆਪ੍ਰੇਸ਼ਨ ਕੀਤਾ। " ਗੁਰਚੇਤ ਕੌਰ ਨੇ ਹਉਕਾ ਭਰਕੇ ਦੱਸਿਆ।

ਮੰਜੇ ਉੱਤੇ ਲੇਟਿਆ ਗੁਰਮੁੱਖ ਸਿੰਘ ਤੇ ਲਾਗੇ ਕੁਰਸੀ ਤੇ ਬੈਠਾ ਉਸ ਦਾ ਪਿਤਾ ਸੁੱਚਾ ਸਿੰਘ ਇਹ ਗੁਫਤਗੂ ਸੁਣ ਰਹੇ ਸਨ। ਜਦੋਂ ਗੁਰਚੇਤ ਕੌਰ ਆਪਣੇ ਸੀਰੀ ਕਸ਼ਮੀਰ ਸਿੰਘ ਤੇ ਉਸ ਦੇ ਭੂਆ ਦੇ ਮੁੰਡੇ ਦਾ ਸ਼ੁਕਰਗੁਜ਼ਾਰ ਕਰ ਰਹੀ ਸੀ, ਉਸ ਸਮੇਂ ਗੁਰਮੁੱਖ ਸਿੰਘ ਨੇ ਆਪਣੇ ਪਿਤਾ ਵੱਲ ਤਿਰਛੀ ਨਜ਼ਰ ਨਾਲ ਵੇਖਿਆ ਤੇ ਮੁਸਕਰਾ ਪਿਆ। ਸੁੱਚਾ ਸਿੰਘ ਜੋ ਗੁਰਮੁੱਖ ਸਿੰਘ ਦੇ ਚਿਹਰੇ ਵੱਲ ਵੇਖ ਰਿਹਾ ਸੀ, ਉਸਨੂੰ ਆਪਣੇ ਪੁੱਤਰ ਦੀ ਤਿਰਛੀ ਨਜ਼ਰ ਤੇ ਮੁਸਕਰਾਉਣੀ ਵਿਚੋਂ ਸਵਾਲੀਏ ਨਿਸ਼ਾਨ ਨਜ਼ਰ ਆਏ, ਜਿਨ੍ਹਾਂ ਦਾ ਉੱਤਰ ਦੇਣਾ ਸੁੱਚਾ ਸਿੰਘ ਲਈ ਕਠਿਨ ਸੀ। ਕਿਉਂਕਿ ਉਹ ਹਾਲੇ ਤੱਕ ਪ੍ਰੇਸ਼ਾਨੀ 'ਚੋਂ ਬਾਹਰ ਨਹੀਂ ਨਿਕਲਿਆ ਸੀ। ਉਹ ਗੁਰਮੁੱਖ ਸਿੰਘ ਪਾਸੋਂ ਇਹ ਕਹਿ ਕੇ ਉੱਠ ਖਲੋਤਾ "ਗੁਰਚੇਤ ਕੌਰੇ, ਆ ਗੁਰਮੁੱਖ ਸਿੰਘ ਕੋਲ ਬੈਠ ਤੇ ਗੱਲਾਂ ਬਾਤਾਂ ਕਰ, ਸਨਮੁੱਖ ਸਿੰਘ ਦੇ ਘਰ ਸਵੇਰ ਤੋਂ ਅਖੰਡ ਪਾਠ ਹੋ ਰਿਹਾ ਹੈ, ਮੈਂ ਜਾ ਕੇ ਗੁਰਬਾਣੀ ਸਰਵਣ ਕਰ ਆਵਾਂ।"

"ਚੰਗਾ ਗੁਰਚੇਤ ਕੌਰੇ, ਮੈਂ ਵੀ ਮੱਥਾ ਟੇਕਣ ਜਾਣਾ ਏ।" ਇਹ ਕਹਿ ਕੇ ਬਸੰਤ ਕੌਰ ਵੀ ਚਲੀ ਗਈ।

ਗੁਰਚੇਤ ਕੌਰ, ਗੁਰਮੁੱਖ ਸਿੰਘ ਕੋਲ ਬੈਠ ਗਈ ਤੇ ਸੁੱਚਾ ਸਿੰਘ ਸਨਮੁੱਖ ਸਿੰਘ ਦੇ ਘਰ ਜਾ ਪੁੱਜਾ। ਜਦੋਂ ਮਨੁੱਖ ਦਾ ਮਨ ਦੁੱਖੀ ਹੋਵੇ ਤਾਂ ਉਸ ਨੂੰ ਪ੍ਰਮਾਤਮਾ ਦਾ ਨਾਮ ਤੇ ਬਾਣੀ ਦਾ ਓਟ ਆਸਰਾ ਰਾਹਤ ਦੇਂਦਾ ਹੈ। ਸੋ ਸੁੱਚਾ ਸਿੰਘ ਅੱਖਾਂ ਨੀਟ ਕੇ, ਇਕਾਗਰ ਮਨ ਨਾਲ ਬਾਣੀ ਸ੍ਰਵਣ ਕਰਨ ਲੱਗਾ। ਜਦੋਂ ਪਾਠੀ ਸਿੰਘ ਨੇ ਬੜੀ ਸੁਰੀਲੀ ਆਵਾਜ਼ ਵਿੱਚ ਲਗਾਂ-ਮਾਤਰਾਂ ਤੇ ਵਿਸ਼ਰਾਮਾਂ ਦਾ ਖਿਆਲ ਰੱਖ ਕੇ ਗਉੜੀ ਰਾਗ ਵਿੱਚ ਉਚਾਰਿਆ ਭਗਤ ਕਬੀਰ ਜੀ ਦਾ ਇਹ ਸ਼ਬਦ:

**"ਜੋ ਤੂੰ ਬ੍ਰਾਹਮਣ ਬ੍ਰਹਮਣੀ ਜਾਇਆ**
**ਤਉ ਆਨ ਬਾਟ ਕਾਹੇ ਨਹੀ ਆਇਆ॥2॥**
**ਤੁਮ ਕਤ ਬ੍ਰਾਹਮਣ ਹਮ ਕਤ ਸੂਦ॥**
**ਹਮ ਕਤ ਲੋਹੂ ਤੁਮ ਕਤ ਦੂਧ॥3॥** *(ਅੰਗ 324)*

ਪੜ੍ਹਿਆ ਤਾਂ ਸੁੱਚਾ ਸਿੰਘ ਨੂੰ ਇੰਜ ਲੱਗਾ ਜਿਵੇਂ ਭਗਤ ਕਬੀਰ ਸਾਹਿਬ ਉਸਨੂੰ ਹੀ ਝੰਜੋੜ ਰਹੇ ਹਨ। ਉਹ ਅੰਦਰੋਂ ਤੇ ਬਾਹਰੋਂ ਧੁਰ ਤੱਕ ਕੰਬ ਗਿਆ। ਸਨਮੁੱਖ ਸਿੰਘ ਹੁਰਾਂ ਬਥੇਰਾ ਜ਼ੋਰ ਦੇ ਕੇ ਕਿਹਾ ਕਿ, "ਸੁੱਚਾ ਸਿੰਘ ਜੀ, ਲੰਗਰ ਪ੍ਰਸ਼ਾਦਾ ਛੱਕ ਕੇ ਜਾਇਓ। "ਪਰ ਉਸ ਨੇ ਇਹ ਕਿਹਾ ਕਿ, "ਮੈਨੂੰ ਭੁੱਖ ਨਹੀਂ" ਘਰ ਜਾਣ ਦੀ ਇਜ਼ਾਜਤ ਮੰਗ ਲਈ।

ਘਰ ਜਾ ਕੇ ਵੀ ਬਿਨਾਂ ਖਾਧੇ ਪੀਤੇ ਸਿੱਧਾ ਆਪਣੇ ਕਮਰੇ 'ਚ ਜਾ ਕੇ ਲੇਟ ਗਿਆ। ਪਰ ਨੀਂਦ.... ਤਾਂ ਜਿਵੇਂ ਖੰਭ ਲਾ ਕੇ ਉੱਡ ਗਈ ਹੋਵੇ। ਉੱਸਲਵੱਟੇ ਭੰਨਦਿਆਂ ਸੁੱਚਾ ਸਿੰਘ ਬੀਤੀਆਂ ਘਟਨਾਵਾਂ ਵਿੱਚ ਗੁਆਚ ਗਿਆ। ਸਾਰੀਆਂ ਘਟਨਾਵਾਂ ਇਕ ਫਿਲਮ ਵਾਂਗ ਉਸਦੀਆਂ ਅੱਖਾਂ ਸਾਹਮਣੇ ਚੱਲਣ ਲੱਗੀਆਂ.......

"ਓਏ ਸੀਰਿਆ, ਤੂੰ ਹੁਣ ਸਾਡੇ ਬਰਾਬਰ ਬਹਿ ਕੇ ਰੋਟੀ ਖਾਏਂਗਾ, ਚੱਲ ਮੰਜੇ ਤੋਂ ਥੱਲੇ ਤੇ ਪਰੇ ਹੋ ਕੇ ਬਹਿ।" ਸੁੱਚਾ ਸਿੰਘ ਨੇ ਆਪਣੇ ਸੀਰੀ ਨੂੰ ਘੂਰਦਿਆਂ ਕਿਹਾ। ਉਹ ਨਿਮੋਝੂਣਾ ਹੋ ਕੇ ਉੱਠਣ ਲੱਗਾ ਸੀ ਪਰ ਗੁਰਮੁੱਖ ਸਿੰਘ ਜੋ ਨੇੜੇ ਹੀ ਖੜ੍ਹਾ ਸੀ, ਉਸ ਨੇ ਸੀਰੀ ਨੂੰ ਮੰਜੇ ਤੋਂ ਉੱਠਣ ਨਾ ਦਿੱਤਾ ਤੇ ਸਗੋਂ ਆਪਣੇ ਪਿਤਾ ਸੁੱਚਾ ਸਿੰਘ ਨੂੰ ਕਹਿਣ ਲੱਗਾ, "ਬਾਪੂ ਜੀ, ਤੁਹਾਨੂੰ ਕਿੰਨੀ ਵਾਰ ਕਿਹਾ ਹੈ ਕਿ ਆਪਣੇ ਸੀਰੀ ਨੂੰ ਸੀਰਿਆ ਨਹੀਂ, ਕਸ਼ਮੀਰ ਸਿੰਘ ਕਹਿ ਕੇ ਬੁਲਾਇਆ ਕਰੋ। ਉਸ ਨੇ ਵੀ ਖੰਡੇ ਦੀ ਪਾਹੁਲ ਛੀਕ ਹੋਈ ਹੈ। ਗੁਰੂ ਦਸਮੇਸ਼ ਜੀ ਦਾ ਹੁਕਮ ਹੈ ਕਿ ਅੰਮ੍ਰਿਤਧਾਰੀ ਮਰਦ ਤੇ ਤੀਵੀਆਂ ਨੂੰ ਨਾਵਾਂ ਅੱਗੇ ਸਿੰਘ ਤੇ ਕੌਰ ਲਾ ਕੇ ਸੰਬੋਧਨ ਕਰਨਾ ਹੈ।"

"ਤੇਰਾ ਮਤਲਬ ਹੈ ਕਿ ਅਸੀਂ ਹੁਣ ਆਪਣੇ ਕੰਮੀਆਂ ਨੂੰ ਬਰਾਬਰ ਬਿਠਾਈਏ ਤੇ.... ਉਨ੍ਹਾਂ ਨੂੰ ਸਰਦਾਰ ਕਸ਼ਮਰਿ ਸਿੰਘ ਕਹਿ ਕੇ ਬੁਲਾਈਏ....।" ਬੜੇ ਅਹੰਕਾਰ ਵਿੱਚ ਸੁੱਚਾ ਸਿੰਘ ਬੋਲਿਆ "ਮੇਰੀ ਗੱਲ ਸੁਣ ਲਾ ਗੁਰਮੁੱਖ ਸਿੰਘਾ, ਜ਼ਮੀਨ ਤੇ ਅਸਮਾਨ ਦਾ ਅੰਤਰ ਨਹੀਂ ਮਿਟ ਸਕਦਾ।" "ਬਾਪੂ ਜੀ, ਮੈਨੂੰ ਖਿੱਝ ਆਉਂਦੀ ਏ ਤੁਹਾਡੇ ਤੇ, ਮੇਰਾ ਸਿਰ ਸ਼ਰਮ ਨਾਲ ਝੁੱਕ ਜਾਂਦਾ ਹੈ, ਇਹ ਸੋਚਕੇ ਕਿ ਮੇਰਾ ਬਾਪੂ ਜੋ ਖ਼ੁਦ ਵੀ ਅੰਮ੍ਰਿਤਧਾਰੀ ਹੈ, ਪਰ ਆਪਣੇ ਮਨ ਵਿੱਚ ਜਾਤ-ਪਾਤ, ਉਚ-ਨੀਚ ਤੇ ਰੰਗ ਨਸਲ ਦੇ ਭਿੰਨ-ਭੇਦ ਪਾਲੀ ਬੈਠਾ ਹੈ। "ਗੁਰਮੁੱਖ ਸਿੰਘ ਰੋਹ ਵਿੱਚ ਆਇਆ ਬੋਲ ਗਿਆ, "ਬਾਪੂ ਜੀ ਤੁਹਾਡੇ ਵਰਗੇ ਹੀ ਡੇਰਿਆਂ ਵਿੱਚ ਇਨ੍ਹਾਂ ਲੋਕਾਂ ਨੂੰ ਪੰਗਤ ਵਿੱਚ ਬਰਾਬਰ ਬੈਠ ਕੇ ਪ੍ਰਸ਼ਾਦਾ ਨਹੀਂ ਛਕਣ ਦੇਂਦੇ, ਤੁਹਾਡੇ ਵਰਗੇ ਹੀ ਹਨ, ਜੋ ਇਨ੍ਹਾਂ ਲਈ ਅੰਮ੍ਰਿਤ ਦਾ ਬਾਟਾ ਵੱਖਰਾ ਤਿਆਰ ਕਰਨ ਦੀ ਮੰਗ ਕਰਦੇ ਹਨ। ਤੁਹਾਡੇ ਵਰਗਿਆਂ ਕਰਕੇ ਹੀ ਜਾਤਾਂ ਬਰਾਦਰੀਆਂ ਦੇ ਨਾਵਾਂ ਉੱਤੇ ਗੁਰਦੁਆਰੇ ਬਣ ਗਏ ਹਨ।"

ਸੁੱਚਾ ਸਿੰਘ ਕ੍ਰੋਧ ਨਾਲ ਕੰਬ ਰਿਹਾ ਸੀ। ਪਰ ਗੁਰਮੁੱਖ ਸਿੰਘ ਜਿਵੇਂ ਦਿਲ ਦੀਂ ਸਾਰੀ ਭੜਾਸ ਕੱਢ ਲੈਣਾ ਚਾਹੁੰਦਾ ਸੀ। ਉਹ ਕਹਿ ਰਿਹਾ ਸੀ, "ਜਿਨ੍ਹਾਂ ਲੋਕਾਂ ਨੂੰ ਦਸਵੇਂ ਪਾਤਸ਼ਾਹ ਨੇ "ਰੰਘਰੇਟੇ ਗੁਰੂ ਕੇ ਬੇਟੇ" ਕਹਿ ਕੇ ਗਲ ਨਾਲ ਲਾਇਆ, ਅੱਜ ਤੁਸੀਂ ਉਨ੍ਹਾਂ ਨੂੰ ਨਫ਼ਰਤ ਕਰਦੇ ਹੋ। ਤੁਹਾਡੀ ਨਫ਼ਰਤ ਕਰਕੇ ਹੀ ਇਹ ਲੋਕ ਅਨਮੱਤਾਂ ਵੱਲ ਰੁਖ ਕਰ ਬੈਠੇ ਹਨ।"

ਸੁੱਚਾ ਸਿੰਘ ਦੇ ਕ੍ਰੋਧ ਦੀ ਜਵਾਲਾ ਭੜਕ ਉੱਠੀ ਤੇ ਕਹਿਣ ਲੱਗਾ, "ਓਏ ਕਾਕਾ, ਤੂੰ ਮਿਸ਼ਨਰੀ ਵਾਲਿਆਂ ਦੀਆਂ ਚਾਰ ਕਿਤਾਬਾਂ ਕੀ ਪੜ੍ਹ ਲਈਆਂ..... ਹੁਣ ਪਿਉ ਨੂੰ ਮੱਤਾਂ ਦੇਣ ਲੱਗ ਪਿਆ ਏ।"

**"ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੈ॥"**
*(ਅੰਗ 349)*

"ਫਕੜ ਜਾਤੀ ਫਕੜ ਨਾਉ॥ ਸਭਨਾ ਜੀਆ ਇਕਾ ਛਾਉ॥" *(ਅੰਗ 83)*

ਦਾ ਉਪਦੇਸ਼ ਗੁਰੂ ਨਾਨਕ ਦੇਵ ਜੀ ਦਾ ਹੈ, ਮਿਸ਼ਨਰੀਆਂ ਦਾ ਨਹੀਂ।

**"ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥**
**ਇਸ ਗਰਬ ਤੇ ਚਲਹਿ ਬਹੁਤੁ ਬਿਕਾਰਾ॥** *(ਅੰਗ 1127)*

ਇਹ ਹੁਕਮੁ ਗੁਰੂ ਅਮਰਦਾਸ ਜੀ ਦਾ ਹੈ, ਮਿਸ਼ਨਰੀਆਂ ਦਾ ਨਹੀਂ।

**"ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥"**

ਇਹ ਮਾਗਰ ਦਰਸ਼ਨ ਗੁਰੂ ਗੋਬਿੰਦ ਸਿੰਘ ਜੀ ਕਰਦੇ ਹਨ, ਮਿਸ਼ਨਰੀਏ ਨਹੀਂ। ਗੁਰਮੁੱਖ ਸਿੰਘ ਨੇ ਸਮਝਾਉਣ ਦਾ ਜਤਨ ਕੀਤਾ ਕਿ "ਮਿਸ਼ਨਰੀ ਵੀਰ ਤਾਂ ਗੁਰਮਤਿ ਸਿਧਾਂਤਾਂ ਤੇ ਪੰਥ ਪ੍ਰਵਾਨਿਤ ਰਹਿਤ ਮਰਿਆਦਾ ਦੇ ਅਨੁਸਾਰ ਹੀ ਪ੍ਰਚਾਰ ਕਰਦੇ ਹਨ। " ਸੁੱਚਾ ਸਿੰਘ ਅੱਖਾਂ ਚੋਂ ਅੱਗ ਬਰਸਾਉਂਦਾ ਬੋਲਿਆ, "ਪਰ..... ਮੈਂ ਇਹੋ ਜਿਹੇ ਪ੍ਰਚਾਰ ਸੁਣਨ ਦਾ ਆਦੀ ਨਹੀਂ ਹਾਂ, ਸਾਡੀ ਉੱਚੀ ਜਾਤ ਹੈ..... ਤੇ ਨੀਵੀਂ ਜਾਤ ਵਾਲੇ ਸਾਡੇ ਕੰਮੀ..... ਬੱਸ...... ਮੈਂ ਇਸ ਤੋਂ ਵੱਧ ਹੋਰ ਕੁਝ ਨਹੀਂ ਜਾਣਦਾ।"

"ਬਾਪੂ ਜੀ, ਜੇ ਤੁਹਾਡਾ ਸਰੀਰ ਹੱਡ, ਮਾਸ ਤੇ ਨਾੜੀ ਤੋਂ ਬਣਿਆ ਹੈ ਤਾਂ ਅਖੌਤੀ ਨੀਵੀਂ ਜਾਤ ਵਾਲਿਆਂ ਦੇ ਸਰੀਰਾਂ ਦੀ ਬਣਤਰ ਵੀ ਇਹੋ ਜਿਹੀ ਹੈ। ਜਿਨ੍ਹਾਂ ਨੂੰ ਤੁਸੀਂ ਨੀਵੀਂ ਜਾਤ ਵਾਲੇ ਕਹਿੰਦੇ ਹੋ, ਜੇ ਉਨ੍ਹਾਂ ਦੀਆਂ ਨਾੜਾਂ ਵਿੱਚ ਲਾਲ ਰੰਗ ਦਾ ਲਹੂ ਹੇ ਤਾਂ ਤੁਹਾਡੀਆਂ ਨਾੜਾਂ ਵਿੱਚ ਵੀ ਤਾਂ ਲਹੂ ਹੀ ਚੱਲ ਰਿਹਾ ਹੈ, ਇਨ੍ਹਾਂ ਵਿੱਚ ਕੋਈ ਦੁੱਧ ਨਹੀਂ ਚੱਲ ਰਿਹਾ। "ਗੁਰਮੁੱਖ ਸਿੰਘ ਨੇ ਭਗਤ ਕਬੀਰ ਜੀ ਦੇ ਉਪਦੇਸ਼ ਅਨੁਸਾਰ ਸਮਝਾਉਣ ਦਾ ਯਤਨ ਕੀਤਾ।

ਗਰਮਾ-ਗਰਮੀ ਦੇ ਮਾਹੌਲ ਨੂੰ ਸ਼ਾਂਤ ਕਰਨ ਲਈ ਗੁਰਚੇਤ ਕੌਰ ਨੇ ਗੁਰਮੁੱਖ ਸਿੰਘ ਨੂੰ ਸਮਝਾਇਆ, "ਪੁੱਤਰਾ, ਪਿਉ ਅੱਗੇ ਬਹੁਤਾ ਬੋਲੀ ਦਾ ਨਹੀਂ...... ਜਾ....... ਜਾ ਕੇ ਆਰਾਮ ਕਰ, ਸਵੇਰੇ ਸੁਵੱਖਤੇ ਗੰਨੇ ਵਾਲੀ ਟਰਾਲੀ ਨੂੰ ਸ਼ੂਗਰ ਮਿੱਲ ਖੜਣਾ ਏ।"

ਮਾਂ ਦਾ ਹੁਕਮ ਮੰਨ ਕੇ ਉਹ ਆਪਣੇ ਕਮਰੇ ਵੱਲ ਤੁਰ ਪਿਆ ਤੇ ਕਸ਼ਮੀਰ ਸਿੰਘ ਆਪਣੇ ਘਰ ਨੂੰ ਚਲੇ ਗਿਆ। ਤੜਕਸਾਰ ਗੁਰਮੁੱਖ ਸਿੰਘ ਗੰਨੇ ਵਾਲੀ ਟਰਾਲੀ ਲੈ ਕੇ ਤੁਰ ਪਿਆ।

ਜੀ.ਟੀ. ਰੋਡ ਤੇ ਅਗਲੇ ਪਾਸਿਓਂ ਤੇਜ਼ ਰਫਤਾਰ 'ਚ ਆਉਂਦਾ ਟਰੱਕ ਸਿੱਧਾ ਟਰੈਕਟਰ ਵਿੱਚ ਵੱਜਾ। ਗੁਰਮੁੱਖ ਸਿੰਘ ਜ਼ਖਮੀ ਹੋਣ ਦੇ ਨਾਲ ਬੇਹੋਸ਼ ਹੋ ਗਿਆ। ਲੋਕਾਂ ਨੇ ਉਸਨੂੰ ਚੁੱਕ ਕੇ ਹਸਪਤਾਲ ਪਹੁੰਚਾਇਆ। ਉਸ ਦੀ ਜੇਬ ਵਿਚੋਂ ਮੋਬਾਇਲ ਫੋਨ ਕੱਢ ਕੇ ਜਦੋਂ ਸੇਵ ਕੀਤੇ ਨੰਬਰਾਂ ਵਿਚੋਂ ਇੱਕ ਨੰਬਰ ਮਿਲਾਇਆ ਤਾਂ ਸੁੱਚਾ ਸਿੰਘ ਦੇ ਫੋਨ ਦੀ ਰਿੰਗ ਵੱਜੀ, "ਟਰਨ...ਟਰਨ.....ਟਰਨ....."

"ਹੈਲੋ....... ਕੌਣ.......?" ਸੁੱਚਾ ਸਿੰਘ ਨੇ ਫੋਨ ਔਨ ਕਰਦਿਆਂ ਪੁੱਛਿਆ। ਅਗੋਂ ਸਵਾਲ ਕਰਨ ਵਾਲੇ ਨੂੰ ਉਸਨੇ ਜਵਾਬ ਦਿੱਤਾ, "ਹਾਂ ਜੀ.... ਹਾਂ ਜੀ..... ਇਹ ਨੰਬਰ ਜਿਸ ਤੋਂ ਤੁਸਾਂ ਕਾਲ ਕੀਤੀ ਏ" ...... ਇਹ ਮੇਰੇ ਪੁੱਤਰ ਗੁਰਮੁੱਖ ਸਿੰਘ ਦਾ ਹੈ। ਫੋਨ ਵਿਚੋਂ ਉਸ ਦੇ ਕੰਨ 'ਚ ਅਵਾਜ਼ ਪਈ, "ਗੁਰਮੁੱਖ ਸਿੰਘ ਦਾ ਐਕਸੀਡੈਂਟ ਹੋ ਗਿਆ...."

ਸੁੱਚਾ ਸਿੰਘ ਤ੍ਰਭਕੇ ਉੱਠ ਖਲੋਤਾ ਜਿਵੇਂ ਐਕਸੀਡੈਂਟ ਬਾਰੇ ਫੋਨ ਹੁਣ ਵੀ ਆ ਰਿਹਾ ਹੋਵੇ।

ਉਹ ਬੀਤੀਆਂ ਘਟਨਾਵਾਂ ਦੇ ਝਰੋਖੇ 'ਚੋਂ ਬਾਹਰ ਨਿਕਲ ਆਇਆ। ਉਸ ਦੇ ਮੱਥੇ ਤੇ ਪਸੀਨਾ ਮੋਤੀਆਂ ਵਾਂਗ ਚਮਕ ਰਿਹਾ ਸੀ। ਉਹ ਡਰ ਦੇ ਸਾਏ ਹੇਠ ਬੁੜਬੁੜਾ ਰਿਹਾ ਸੀ, "ਜੇ ਕਸ਼ਮੀਰ ਸਿੰਘ ਤੇ ਉਸ ਦੇ ਭੂਆ ਦੇ ਮੁੰਡੇ ਦਾ ਬਲੱਡ ਗਰੁੱਪ ਨਾ ਮਿਲਦਾ ਤਾਂ ਦੇਰ ਹੋ ਜਾਣੀ ਸੀ। ਜਿਨ੍ਹਾਂ ਨੂੰ ਮੈਂ ਨੀਵੀਂ ਜਾਤ ਦਾ ਕਹਿ ਕੇ ਨਫ਼ਰਤ ਕਰਦਾ ਸੀ, ਅੱਜ ਉਨ੍ਹਾਂ ਦਾ ਖੂਨ, ਮੇਰੇ ਪੁੱਤ ਲਈ ਵਰਦਾਨ ਸਿੱਧ ਹੋਇਆ ਏ।"

ਫਿਰ ਉਹ ਦੋਵੇਂ ਹੱਥ ਜੋੜ ਕੇ ਅਰਦਾਸ ਕਰਨ ਲੱਗਾ, "ਜੇ ਸੱਚੇ ਪਾਤਸ਼ਾਹ, ਮੇਰੇ ਗੁਨਾਹ ਮਾਫ਼ ਕਰੀਂ, ਮੈਂ ਇਕ ਸਿੱਖ ਹੋ ਕੇ ਵੀ, ਆਪਣੇ ਮਨ ਵਿੱਚ ਜਾਤ-ਪਾਤ ਦੇ ਭਿੰਨ-ਭੇਦ ਪਾਲਣ ਦੀ ਗਲਤੀ ਕਰ ਬੈਠਾ ਹਾਂ।" ਉਸਦੀਆਂ ਅੱਖਾਂ ਵਿਚੋਂ ਹੰਝੂ ਵਹਿ ***ਬਾਕੀ ਸਫਾ 27 'ਤੇ***

# ਚੂੰ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ
# ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ

ਸਤਨਾਮ ਕੌਰ
819793357

ਚੂੰ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ
(ਗੁਰੂ ਗੋਬਿੰਦ ਸਿੰਘ)

ਅਰਥ: ਜਦੋਂ ਕਿਸੇ ਮਸਲੇ ਨੂੰ ਸੁਲਝਾਉਣ ਦੇ ਸਾਰੇ ਹੀਲੇ ਖਤਮ ਹੋ ਜਾਣ ਤਾਂ ਅਖ਼ੀਰ ਕਿਰਪਾਨ ਨੂੰ ਹੱਥ ਪਾਉਣਾ ਜਾਇਜ਼ ਹੈ।

ਕੀ ਸਿੱਖ ਗੁਰੂ ਲੜਾਈਆਂ ਕਰਨ ਦੇ ਹੱਕ ਵਿੱਚ ਸਨ?

**Was Guru Gobind Singh Millitant?**

ਆਮ ਆਦਮੀ ਨੂੰ ਲੱਗਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਲੜਾਈਆਂ ਦੇ ਹੱਕ ਵਿੱਚ ਸਨ। ਇਹ ਸੋਚਣਾ ਉਨ੍ਹਾਂ ਦੀ ਭੁੱਲ ਹੈ।

ਇਕ ਸਚਾਈ ਜੋ ਮੈਨੂੰ net ਤੇ ਮਿਲੀ ਉਸ ਨੂੰ ਸ਼ੇਅਰ ਕਰਨਾ ਅਤੀ ਲਾਜ਼ਮੀ ਹੈ।

- ਰੋਮ ਦੇ ਇੱਕ ਪ੍ਰਸਿੱਧ ਮਿਲਟਰੀ ਕਮਾਂਡਰ "ਮਿਸਟਰ ਵੇਜੇਟੀਅਸ" ਨੇ ਆਪਣੇ ਰਾਜੇ ਨੂੰ ਸਲਾਹ ਦਿੱਤੀ।

"ਰਾਜਨ, ਜੇ ਤੁਸੀ ਸ਼ਾਤੀ ਨਾਲ ਜੀਣਾ ਹੈ ਤਾਂ ਸਾਡੇ ਕੋਲ ਲੜਾਈ ਦੇ ਸਸ਼ਤਰ ਹੋਣੇ ਜ਼ਰੂਰੀ ਹਨ ਅਤੇ ਪੂਰੀ ਤਿਆਰੀ ਹੋਣੀ ਜ਼ਰੂਰੀ ਹੈ। ਇਸ ਦਾ ਮਤਲਬ ਇਹ ਹੈ ਕਿ ਜੇਕਰ ਕੋਈ ਮੁਲਕ ਆਪਣੇ ਦੇਸ਼ ਵਿੱਚ ਸ਼ਾਤੀ ਚਾਹੁੰਦਾ ਹੈ ਤਾਂ ਉਸ ਕੋਲ ਆਪਣੀ ਆਰਮੀ ਹੋਣੀ ਚਾਹੀਦੀ ਹੈ। self-defence ਵਾਸਤੇ।

ਸਾਡੇ 10ਵੇਂ ਪਾਤਸ਼ਾਹ ਜੀ ਨੂੰ self-defence ਵਾਸਤੇ ਅਤੇ ਦੇਸ ਦੀ ਰੱਖਿਆ ਵਾਸਤੇ ਹੀ ਪਹਾੜੀ ਰਾਜਿਆਂ ਨਾਲ ਤੇ ਔਰੰਗਜ਼ੇਬ ਨਾਲ 14 ਯੁੱਧ ਕਰਨੇ ਪਏ।

1. ਸਭ ਤੋਂ ਜ਼ਿਆਦਾ ਯਾਦ ਰੱਖਣ ਵਾਲੀ ਅਤੇ ਫ਼ਖ਼ਰ ਮਹਿਸੂਸ ਕਰਨ ਵਾਲੀ ਗੱਲ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਤੇ ਗੁਰੂ ਹਰਗੋਬਿੰਦ ਸਾਹਿਬ ਜੀ ਨੂੰ ਆਪਣੀ ਰਖਿਆ ਵਾਸਤੇ ਲੜਨਾ ਪਿਆ।
2. ਸਿੱਖ ਗੁਰੂ ਅਮਨ ਤੇ ਸ਼ਾਂਤੀ ਰਖਣਾ ਚਾਹੁੰਦੇ ਸਨ ਪਰ ਹਾਲਾਤ ਐਸੇ ਬਣੇ ਕਿ ਉਨ੍ਹਾਂ ਨੂੰ ਹਥਿਆਰ ਚੁਕਣੇ ਪਏ।

ਹੋਰ ਦੂਸਰੇ ਅਤਿ ਜ਼ਰੂਰੀ Points ਹਨ ਜੋ ਸਾਨੂੰ ਸਾਰਿਆਂ ਨੂੰ ਪਤਾ ਹੋਣੇ ਚਾਹੀਦੇ ਹਨ।

ਕਿਉਂ ਲੜਨਾ ਪਿਆ ?

"ਧਰਮ ਚਲਾਵਣ ਸੰਤ ਉਬਾਰਨ ਦੁਸ਼ਟ ਸਭਨ ਕੋ ਮੂਲ ਉਪਾਰਨ"

* ਗਰੀਬਾਂ ਤੇ ਮਜ਼ਲੂਮਾਂ ਨੂੰ ਬਚਾਉਣ ਵਾਸਤੇ।
* ਜਬਰਦਸਤੀ ਧਰਮ ਬਦਲਣ ਦੇ ਵਿਰੋਧ ਵਿੱਚ।
* ਵੱਡੇ-ਵੱਡੇ ਮੰਦਿਰਾਂ ਨੂੰ ਤੋੜਿਆ ਜਾ ਰਿਹਾ ਸੀ।
* ਦੇਸ਼ ਦੀਆਂ ਬਹੁ ਬੇਟੀਆਂ ਦੀ ਇੱਜ਼ਤ ਲੁਟੀ ਜਾ ਰਹੀ ਸੀ।
* ਸੱਚ ਨੂੰ ਬਚਾਣ ਦੀ ਖਾਤਰ।
* ਦੇਸ਼ ਦੀ ਦੌਲਤ ਲੁਟੀ ਜਾ ਰਹੀ ਸੀ।

ਫਖਰ ਦੀ ਗੱਲ (conclusion)

* ਸਾਡੇ ਗੁਰੂਆਂ ਨੇ ਲੜਾਈ ਦੀ ਪਹਿਲ ਕਦੇ ਨਹੀਂ ਕੀਤੀ।
* ਯੁੱਧ ਵਿੱਚ ਵੀ ਵਾਰ ਪਹਿਲਾਂ ਨਹੀਂ ਕੀਤਾ।
* ਕਿਸੇ ਦੀ ਦੌਲਤ ਨਹੀਂ ਲੁੱਟੀ।
* ਕਿਸੇ ਦੀ ਜ਼ਮੀਨ 'ਤੇ ਕਬਜ਼ਾ ਨਹੀਂ ਕੀਤਾ।
* ਇਨ੍ਹਾਂ ਲੜਾਈਆਂ ਪਿਛੇ "ਸਰਬੱਤ ਦਾ ਭਲਾ" ਹੀ ਸੀ ਜੋ ਸਾਡੇ ਗੁਰੂਆਂ ਨੇ ਸਾਨੂੰ ਸਿਖਾਇਆ।

ਪਿਛੋਕੜ (Introduction)

ਸਾਡੇ 10 ਗੁਰੂ ਹੋਏ ਹਨ

ਗੁਰੂ ਨਾਨਕ ਸਾਹਿਬ ਤੋਂ ਲੈ ਕੇ ਗੁਰੂ ਅਰਜਨ ਦੇਵ ਜੀ ਤਕ ਕੋਈ ਯੁਧ ਨਹੀਂ ਹੋਇਆ।

6ਵੇਂ ਗੁਰੂ ਹਰਗੋਬਿੰਦ ਸਾਹਿਬ ਜੀ ਨੂੰ ਫੌਜ਼ ਤਿਆਰ ਕਰਨੀ ਪਈ ਕਿਉਂਕਿ ਉਸ ਵਕਤ ਮੁਗਲਾਂ ਦੇ ਅਤਿਆਚਾਰ ਬਹੁਤ ਵੱਧ ਗਏ ਸਨ। ਗੁਰੂ ਜੀ ਨੂੰ ਸ਼ਾਹਜਹਾਨ ਨਾਲ 4 ਯੁੱਧ ਕਰਨੇ ਪਏ। ਗੁਰੂ ਜੀ ਨੇ ਪਹਿਲ ਨਹੀਂ ਕੀਤੀ। ਜਦੋਂ ਦੁਸ਼ਮਨ ਨੇ ਹਮਲਾ ਕੀਤਾ ਤਾਂ ਆਪਣੀ ਤੇ ਆਪਣੀ ਲੋਕਾਈ ਦੀ ਰਖਿਆ ਲਈ ਸ਼ਸਤਰ ਚੁੱਕਿਆ।

7ਵੀਂ, 8ਵੀਂ, 9ਵੀਂ ਪਾਤਸ਼ਾਹੀ ਦੇ ਸਮੇਂ ਕੋਈ ਯੁੱਧ ਨਹੀਂ ਹੋਇਆ।

5ਵੀਂ ਪਾਤਸ਼ਾਹੀ ਗੁਰੂ ਅਰਜਨ ਦੇਵ ਜੀ ਅਤੇ 9ਵੀਂ ਪਾਤਸ਼ਾਹੀ ਗੁਰੂ ਤੇਗ ਬਹਾਦਰ ਜੀ ਨੂੰ ਸੱਚ ਦੀ ਖਾਤਰ ਕੁਰਬਾਨੀ ਦੇਣੀ ਪਈ।

10ਵੀਂ ਪਾਤਸ਼ਾਹੀ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੀ ਅਤੇ ਆਪਣੀ ਲੋਕਾਈ ਦੀ ਰਖਿਆ ਵਾਸਤੇ ਹੀ ਸ਼ਸਤਰ ਚੁਕਣੇ ਪਏ।

* ਸ਼ਕਤੀ ਦੀ ਸਹੀ ਵਰਤੋਂ ਭਗਤੀ ਨਾਲ ਹੀ ਹੋ ਸਕਦੀ ਹੈ।

* India also follows a "No first Strike" policy.

* ਸਾਡੇ ਦੇਸ਼ ਦੇ ਅਵਤਾਰ ਵੀ ਸ਼ਸ਼ਤਰਧਾਰੀ ਸਨ।

----- 0 -----

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

*ਸਫਾ 25 ਦਾ ਬਾਕੀ*

ਇਸ ਤਰ੍ਹਾਂ ਉਸ ਦਾ ਮਨ ਹਲਕਾ ਹੋ ਗਿਆ ਤੇ ਵਾਹਿਗੁਰੂ...... ਵਾਹਿਗੁਰੂ ਕਰਦਿਆਂ, ਉਸ ਨੂੰ ਪਤਾ ਵੀ ਨਾ ਲੱਗਾ ਕਿ ਕਦੋਂ ਨੀਂਦ ਆ ਗਈ।

ਜਦੋਂ ਸਵੇਰੇ ਕਸ਼ਮੀਰ ਸਿੰਘ, ਸੁੱਚਾ ਸਿੰਘ ਦੇ ਘਰ ਕੰਮ-ਕਾਜ ਲਈ ਆਇਆ ਤਾਂ ਉਸਨੇ ਬੜੇ ਪਿਆਰ ਭਰੇ ਲਹਿਜ਼ੇ ਨਾਲ ਆਖਿਆ, "ਆ ਸਰਦਾਰ ਕਸ਼ਮੀਰ ਸਿੰਘਾ, ਮੰਜੇ ਤੇ ਬਹਿ ਤੇ ਪਹਿਲਾਂ ਪ੍ਰਸ਼ਾਦਾ ਛੱਕ........ ਤੇ ਫਿਰ ਚੱਲਦੇ ਹਾ ਪੈਲੀ ਬੰਨੇ ਨੂੰ।"

ਭਾਵੇਂ ਗੁਰਮੁੱਖ ਸਿੰਘ ਜ਼ਖਮਾਂ ਦੀ ਪੀੜ ਨਾਲ ਭੰਨਿਆ ਹੋਇਆ ਸੀ ਪਰ ਫਿਰ ਵੀ ਆਪਣੇ ਪਿਤਾ ਦੇ ਬਦਲੇ ਸੁਭਾਅ ਨੂੰ ਵੇਖਕੇ, ਉਸ ਦੇ ਚਿਹਰੇ ਤੇ ਰੌਣਕ ਜਿਹੀ ਆ ਗਈ। ਉਸ ਨੇ ਬੜੇ ਹੀ ਸ਼ਰਧਾ ਭਰੇ ਅੰਦਾਜ਼ ਨਾਲ ਆਪਣੇ ਬਾਪੂ ਵੱਲ ਵੇਖਿਆ ਤੇ ਭਰੇ ਗਲੇ ਨਾਲ ਕਿਹਾ, "ਬਾਪੂ ਜੀ" ਉਹ ਅੱਗੇ ਹੋਰ ਕੁਝ ਬੋਲਦਾ ਸੁੱਚਾ ਸਿੰਘ ਕਹਿਣ ਲੱਗਾ, "ਪੁੱਤਰਾ, ਮੇਰੀਆਂ ਅੱਖਾਂ ਖੁੱਲ੍ਹ ਗਈਆਂ ਹਨ, ਮੈਨੂੰ ਅਹਿਸਾਸ ਹੋ ਗਿਆ ਕਿ ਅਸੀਂ ਸਾਰੇ ਪ੍ਰਮਾਤਮਾ ਦੇ ਪੈਦਾ ਕੀਤੇ ਇਨਸਾਨ ਹਾਂ। ਕੋਈ ਵੀ ਜਾਤ ਕਰਕੇ ਉਚਾ ਜਾਂ ਨੀਵਾਂ ਨਹੀਂ, ਸਗੋਂ ਕਰਮਾਂ ਕਰਕੇ ਕੋਈ ਉਚਾ ਤੇ ਕੋਈ ਨੀਵਾਂ ਹੈ। ਜੇ ਸਾਡੇ ਸਾਰਿਆਂ ਵਿੱਚ ਲਾਲ ਰੰਗ ਦਾ ਲਹੂ ਵਹਿ ਰਿਹਾ ਹੈ ਤੇ ਜੇ ਸਾਡੇ ਸਾਰਿਆਂ ਵਿੱਚ ਪ੍ਰਮਾਤਮਾ ਵਿਆਪਕ ਹੈ ਤਾਂ ਤੇ ਫਿਰ ਕੋਈ ਉਚਾ ਤੇ ਕੋਈ ਨੀਵਾਂ ਕਿਵੇਂ ਹੋਇਆ?"

ਪ੍ਰਸ਼ਾਦਾ ਛੱਕਣ ਤੋਂ ਬਾਅਦ ਸੁੱਚਾ ਸਿੰਘ, ਕਸ਼ਮੀਰ ਸਿੰਘ ਦੇ ਮੋਢੇ ਤੇ ਪਿਆਰ ਭਰੇ ਲਹਿਜ਼ੇ ਵਿੱਚ ਹੱਥ ਰੱਖ ਕੇ , ਖੇਤਾਂ ਨੂੰ ਜਾਂਦਾ ਹੋਇਆ ਬੜੇ ਵਿਸਮਾਦ ਵਿੱਚ ਗਾ ਰਿਹਾ ਸੀ:

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥**

*(ਪ੍ਰਭਾਤੀ ਕਬੀਰ ਜੀ, ਅੰਗ 1349)*

----- 0 -----

# ਇਸਲਾਮ ਦੇ ਪ੍ਰਚਾਰਕ ਅਤੇ ਪ੍ਰਸਾਰਕ
# ਹਜ਼ਰਤ ਮੁਹੰਮਦ ਸਾਹਿਬ

*ਰਮੇਸ਼ ਬੱਗਾ ਚੋਹਲਾ*
*9463132719*

ਧਰਮ ਕੋਈ ਵੀ ਹੋਵੇ ਮਨੁੱਖ ਨੂੰ ਮਨੁੱਖਤਾ ਦਾ ਸਬਕ ਪੜ੍ਹਾ ਕੇ ਜਿਥੇ ਉਸ (ਮਨੁੱਖ) ਦੇ ਮਨਵਾਵਾਦੀ ਬਣਨ ਦੀ ਹਾਮੀ ਭਰਦਾ ਹੈ,ਉਥੇ ਨਾਲ ਹੀ ਰੱਬੀ ਸੰਦੇਸ਼ ਅਤੇ ਰੂਹਾਨੀ ਉਪਦੇਸ਼ ਸਦਕਾ ਮਨੁੱਖ ਦੇ ਆਤਮਿਕ ਜੀਵਨ ਵਿਚ ਨਿਖਾਰ ਲਿਆਉਣ ਦਾ ਯਤਨ ਵੀ ਕਰਦਾ ਹੈ।ਹਰੇਕ ਧਰਮ ਆਪੋ ਆਪਣੀ ਧਾਰਮਿਕ-ਮਰਯਾਦਾ ਅਤੇ ਪੂਜਾ-ਪੱਧਤੀ ਅਨੁਸਾਰ ਆਤਮਾ ਅਤੇ ਪਰਮਾਤਮਾ ਵਿਚ ਨੇੜਤਾ ਸਥਾਪਿਤ ਕਰਕੇ ਆਪਸੀ ਅਭੇਦਤਾ ਦੀ ਅਜਿਹੀ ਅਵਸਥਾ ਪੈਦਾ ਕਰਦਾ ਹੈ ਜਿਸ ਤੱਕ ਪਹੁੰਚ ਕਿ ਕੋਈ ਵੀ ਸਾਧਕ ਆਵਾਗਮਨ (ਜਨਮ-ਮਰਨ) ਦੇ ਚੱਕਰ ਤੋਂ ਛੁਟਕਾਰਾ ਪਾ ਸਕਦਾ ਹੈ।ਪਰ ਇਲਾਹੀ ਆਨੰਦ ਦੀ ਇਹ ਉੱਚਤਮ ਅਵਸ਼ਥਾ ਕੁੱਝ ਵਿਰਲਿਆਂ ਵਿਅਕਤੀਆਂ ਨੂੰ ਹੀ ਪ੍ਰਾਪਤ ਹੁੰਦੀ।ਰੂਹਾਨੀਅਤ ਦੀ ਇਸ ਉਚਤਮ ਅਤੇ ਆਨੰਦਵਰਧਕ ਅਵਸਥਾ ਦੀ ਪ੍ਰਾਪਤੀ ਦਾ ਲਈ ਸਾਡੇ ਗੁਰੂ,ਪੀਰ ਪੈਗੰਬਰ,ਮੁਰਸ਼ਦ ਅਤੇ ਰਹਿਬਰ ਸਮੇਂ-ਸਮੇਂ ਆਪਣਾ ਬਣਦਾ-ਸਰਦਾ ਯੋਗਦਾਨ ਪਾਉਂਦੇ ਰਹੇ ਹਨ।ਉਨ੍ਹਾਂ ਦੇ ਇਸ ਬੇਸ਼ਕੀਮਤੀ ਅਤੇ ਮਹੱਤਵਪੂਰਨ ਯੋਗਦਾਨ ਬਦਲੇ ਲੋਕਾਈ (ਵਿਸ਼ੇਸ਼ ਕਰਕੇ ਉਨ੍ਹਾਂ ਦੇ ਪੈਰੋਕਾਰਾਂ) ਵੱਲੋਂ ਉਨ੍ਹਾਂ ਮਹਾਂਪੁਰਖਾਂ ਨੂੰ ਰੱਜਵਾਂ ਮਾਣ ਅਤੇ ਸਤਿਕਾਰ ਦਿੱਤਾ ਜਾਂਦਾ ਰਿਹਾ ਹੈ।ਮਨੁੱਖੀ ਮਾਰਗ ਨੂੰ ਰੁਸ਼ਨਾਉਣ ਵਾਲੀਆਂ ਆਪਣੀਆਂ ਸਦੀਵੀ ਸਿੱਖਿਆਵਾਂ ਕਾਰਨ ਉਹ ਇਸ ਫ਼ਾਨੀ ਦੁਨੀਆਂ ਤੋਂ ਵਫ਼ਾਤ ਪਾ ਜਾਣ ਤੋਂ ਬਾਅਦ ਵੀ ਆਪਣੇ ਮੁਰੀਦਾਂ ਦੇ ਮਨਾਂ ਉਪਰ ਸਦੀਆਂ ਤੱਕ ਆਪਣਾ ਪ੍ਰਭਾਵ ਬਣਾਈ ਰੱਖਦੇ ਹਨ।ਇਸ ਤਰ੍ਹਾਂ ਦਾ ਹੀ ਪ੍ਰਭਾਵ ਬਣਾਉਣ ਵਾਲਿਆਂ ਵਿਚ ਸ਼ਾਮਿਲ ਹੈ ਅੱਲਾਹ ਪਾਕ ਦੇ ਆਖ਼ਰੀ ਰਸੂਲ ਹਜ਼ਰਤ ਮੁਹੰਮਦ ਸਾਹਿਬ ਦਾ ਨਾਮ।

ਏਸ਼ੀਆ ਦੇ ਵੱਡੇ ਧਰਮਾਂ ਵਿਚ ਸ਼ੁਮਾਰ ਕੀਤੇ ਜਾਂਦੇ ਇਸਲਮ ਧਰਮ ਦੀ ਸਤਿਕਰਯੋਗ ਹਸਤੀ ਹਜ਼ਰਤ ਮੁਹੰਮਦ ਸਾਹਿਬ ਦਾ ਜਨਮ 570 ਈ: ਨੂੰ ਮੱਕੇ ਦੇ ਇੱਕ ਪੁਜਾਰੀ ਬਨੀ ਹਾਸ਼ਮ ਦੇ ਖ਼ਾਨਦਾਨ ਨਾਲ ਸਬੰਧ ਰੱਖਣ ਵਾਲੇ ਅਬਦੁੱਲਾ ਕੁਰੈਸ਼ੀ ਅਤੇ ਬੀਬੀ ਆਮਨਾ ਦੇ ਗ੍ਰਹਿ ਵਿਖੇ ਹੋਇਆ।ਮੁਹੰਮਦ ਸਾਹਿਬ ਦੇ ਜਨਮ ਤੋਂ ਪਹਿਲਾਂ ਹੀ ਉਨ੍ਹਾਂ ਦੇ ਪਿਤਾ ਦਾ ਦੇਹਾਂਤ ਹੋ ਗਿਆ ਜਿਸ ਕਰਕੇ ਉਨ੍ਹਾਂ ਦੇ ਪਾਲਣ-ਪੋਸ਼ਣ ਦੀ ਜ਼ਿੰਮੇਵਾਰੀ ਉਨ੍ਹਾਂ ਦੇ ਦਾਦਾ ਅਬਦੁੱਲ ਮੁਤਲਿਬ ਨੂੰ ਨਿਭਾਉਣੀ ਪਈ।

ਜਦੋਂ ਮੁਹੰਮਦ ਸਾਹਿਬ ਦੀ ਉਮਰ ਛੇ ਸਾਲ ਦੀ ਹੋਈ ਤਾਂ ਬੀਬੀ ਆਮਨਾ ਉਨ੍ਹਾਂ ਨੂੰ ਆਪਣੇ ਪੇਕੇ ਮਦੀਨੇ ਲੈ ਗਈ ਪਰ ਮਦੀਨੇ ਤੋਂ ਵਾਪਸੀ ਦੇ ਸਮੇਂ ਅਬੋਹਾ ਨਾਮ ਦੇ ਇੱਕ ਪਿੰਡ ਕੋਲ ਬੀਬੀ ਆਮਨਾ ਅੱਲਾਹ ਨੂੰ ਪਿਆਰੀ ਹੋ ਗਈ।ਮਾਤਾ ਦੇ ਫ਼ੌਤ ਹੋ ਜਾਣ ਨਾਲ ਹਜ਼ਰਤ ਮੁਹੰਮਦ ਸਾਹਿਬ ਯਤੀਮ ਹੋ ਗਏ।ਅੱਠ ਸਾਲ ਦੀ ਉਮਰ ਤੱਕ ਪਹੁੰਚਦਿਆਂ ਦਾਦਾ ਅਬਦੁਲ ਮੁਤਲਿਬ ਦਾ (ਮੌਤ ਹੋ ਜਾਣ ਕਾਰਨ) ਸਾਥ ਵੀ ਛੁੱਟ ਗਿਆ।ਇਨ੍ਹਾਂ ਦੁਖ਼ਾਂਤਕ ਵਰਤਾਰਿਆਂ ਤੋਂ ਬਾਅਦ ਮੁਹੰਮਦ ਸਾਹਿਬ ਦੀ ਦੇਖਭਾਲ ਦਾ ਜ਼ਿੰਮਾ ਚਾਚਾ ਅਬੂ ਤਾਲਿਬ ਨੇ ਲੈ ਲਿਆ ਜਿਸ ਨੂੰ ਉਨ੍ਹਾਂ ਵੱਲੋਂ ਬਾਖ਼ੂਬੀ ਨਾਲ ਨਿਭਾਇਆ ਗਿਆ।ਚਾਚਾ ਅਬੂ ਤਾਲਿਬ ਇੱਕ ਚੰਗੇ ਵਪਾਰੀ ਸਨ ਅਤੇ ਉਹ ਵਪਾਰ ਲਈ ਆਪਣੇ ਭਤੀਜੇ ਮੁਹੰਮਦ ਸਾਹਿਬ ਨੂੰ ਵੀ ਨਾਲ ਲੈ ਜਾਂਦੇ ਸਨ।ਚਾਚੇ ਨਾਲ ਜਾਣ ਕਰਕੇ ਜਿੱਥੇ ਉਨ੍ਹਾਂ ਨੂੰ ਵਪਾਰ ਦੀਆਂ ਬਰੀਕੀਆਂ ਦੀ ਸਮਝ ਆ ਗਈ ਉੱਥੇ ਨਾਲ ਹੀ ਦੂਸਰੇ ਦੇਸ਼ਾਂ ਦੇ ਧਰਮ ਅਤੇ ਰੀਤੀ-ਰਿਵਾਜ਼ਾਂ ਨੂੰ ਜਾਣਨ ਦਾ ਸੁਨਿਹਰੀ ਮੌਕਾ ਵੀ ਮਿਲ ਗਿਆ।ਇਸ ਸਮੇਂ ਦੌਰਾਨ ਉਨ੍ਹਾਂ ਨੇ ਈਸਾਈ ਪਾਦਰੀਆਂ ਨਾਲ ਵੀਚਾਰ-ਗੋਸ਼ਟੀਆਂ ਕੀਤੀਆਂ ਅਤੇ ਉਨ੍ਹਾਂ ਦੇ ਨਿਸਚਿਆਂ ਅਤੇ ਸਿਧਾਤਾਂ ਦੀ ਵਾਕਫ਼ੀਅਤ ਹਾਸਲ ਕੀਤੀ।ਈਸਾਈ ਅਤੇ ਮੂਸਾਈ ਪ੍ਰਚਾਰਕਾਂ ਤੋਂ ਹਜ਼ਰਤ ਨੇ ਬਹੁਤ ਸਾਰੇ ਧਾਰਮਿਕ ਨੁਕਤਿਆਂ ਨੂੰ ਹਾਸਲ ਕੀਤਾ ਜਿਹੜੇ ਬਾਅਦ ਵਿਚ ਇਸਲਾਮ ਵਿਚ ਰੂਪਾਂਤਰਿਤ ਹੋਏ ਹਨ। ਪੈਗੰਬਰ ਹਜ਼ਰਤ ਮੁਹੰਮਦ ਸਾਹਿਬ ਤੀਖਣ ਬੁੱਧੀ ਅਤੇ ਚੰਗਾ ਤਜਰਬਾ ਰੱਖਦੇ ਸਨ।ਭਲੇ ਪੁਰਸ਼ ਅਤੇ ਇਮਾਨਦਾਰ ਵੀ ਪੂਰੇ ਸਨ।ਇਸ ਕਰਕੇ ਲੋਕ ਉਨਾਂ ਨੂੰ 'ਸਾਦਕ' ਜਾਂ ਅਮੀਨ ਕਹਿੰਦੇ ਸਨ।।

ਇੱਕ ਚੰਗੇ ਵਪਾਰੀ ਵੱਜੋਂ ਹਜ਼ਰਤ ਸਾਹਿਬ ਦਾ ਨਾਮ ਕਾਫ਼ੀ ਚਰਚਿਤ ਹੋ ਗਿਆ ਜਿਸ ਕਰਕੇ ਮੱਕੇ ਦੀ ਇੱਕ ਅਮੀਰ ਵਿਧਵਾ ਖਦੀਜਾ ਨੇ ਉਨ੍ਹਾਂ ਨਾਲ ਸ਼ਾਦੀ ਕਰ ਲਈ।ਉਸ

ਸਮੇਂ ਖਦੀਜਾ ਦੀ ਉਮਰ 40 ਸਾਲ ਅਤੇ ਉਨ੍ਹਾਂ ਦੀ ਉਮਰ 25 ਸਾਲ ਸੀ। ਖਦੀਜਾ ਦੀ ਕੁੱਖੋਂ ਚਾਰ ਲੜਕੀਆਂ ਅਤੇ ਚਾਰ ਲੜਕੇ ਪੈਦਾ ਹੋਏ।

ਹਜ਼ਰਤ ਮੁਹੰਮਦ ਸਾਹਿਬ ਅੱਲਾਹ ਦੀ ਬੰਦਗੀ ਕਰਨ ਵਾਲੇ ਪੁਰਖ ਸਨ। ਬੰਦਗੀ ਦੇ ਸਮੇਂ ਉਹ ਇੱਕ ਪਹਾੜ ਉਪਰ ਬਣੀ ਹੋਈ ਹਿਰਾ ਨਾਮੀ ਗੁਫ਼ਾ ਵਿਚ ਚਲੇ ਜਾਂਦੇ ਸਨ ਅਤੇ ਗੁਜ਼ਾਰੇ ਲਈ ਕੁੱਝ ਸਤੂ ਅਤੇ ਪਾਣੀ ਵੀ ਆਪਣੇ ਨਾਲ ਲੈ ਜਾਂਦੇ ਸਨ। ਲਗਾਤਾਰ ਕਈ ਸਾਲਾਂ ਦੀ ਸਾਧਨਾ ਦੇ ਬਾਅਦ ਇੱਕ ਰੋਜ਼ ਅਚਨਚੇਤ ਉਨ੍ਹਾਂ ਨੂੰ ਇੱਕ ਫ਼ਰਿਸ਼ਤੇ ਦੇ ਦਰਸਨ ਹੋਏ ਜਿਸ ਨੇ ਮੁਹੰਮਦ ਸਾਹਿਬ ਨੂੰ (2)ਅੱਲਾਹ ਦੇ ਰਸੂਲ ਹੋਣ 'ਤੇ ਮੁਬਾਰਕਬਾਦ ਦਿੱਤੀ। ਉਸ ਸਮੇਂ ਉਨ੍ਹਾਂ ਦੀ ਉਮਰ ਚਾਲੀ ਸਾਲ ਦੇ ਨੇੜੇ ਸੀ। ਜਦੋਂ ਉਹ ਆਪਣੇ ਘਰ ਆਏ ਤਾਂ ਉਨ੍ਹਾਂ ਦੇ ਚਿਹਰੇ 'ਤੇ ਕੁੱਝ ਘਬਰਾਹਟ ਸੀ। ਜਦੋਂ ਉਨ੍ਹਾਂ ਦੀ ਸ਼ਰੀਕ-ਏ-ਹਯਾਤ ਖ਼ਦੀਜਾ ਨੇ ਘਬਰਾਹਟ ਦਾ ਕਾਰਨ ਪੁੱਛਿਆ ਤਾਂ ਉਨ੍ਹਾਂ ਨੇ ਕਿਹਾ, "ਮੈਂ ਪਹਾੜ ਦੀ ਕੰਦਰਾ ਵਿਚ ਬੈਠਾ ਹੋਇਆ ਸੀ ਕਿ ਇੱਕ ਫ਼ਰਿਸ਼ਤਾ ਮੇਰੇ ਸਾਹਮਣੇ ਆ ਗਿਆ ਅਤੇ ਉਸ ਨੇ ਜ਼ੋਰ ਨਾਲ ਘੁੱਟ ਕੇ ਮੈਨੂੰ ਕਿਹਾ, "ਪੜ੍ਹ।"

ਮੈਂ ਉਸ ਫ਼ਰਿਸ਼ਤੇ ਨੂੰ ਕਿਹਾ "ਮੈ ਅਨਪੜ੍ਹ ਹਾਂ।" ਉਸ ਨੇ ਮੈਨੂੰ ਫਿਰ ਹਿਲਾਇਆ ਅਤੇ ਕਿਹਾ "ਪੜ੍ਹ, ਆਪਣੇ ਪਾਲਣਹਾਰ ਦੇ ਨਾਮ ਨਾਲ,ਜਿਸ ਨੇ ਸਿਖਾਇਆ ਆਦਮ ਨੂੰ ਜੋ ਕੁੱਝ ਨਹੀਂ ਜਾਣਦਾ ਸੀ।"

ਸਾਰੀ ਵਾਰਤਾ ਸੁਣ ਕੇ ਉਨ੍ਹਾਂ ਦੀ ਪਤਨੀ ਖ਼ਦੀਜਾ ਨੇ ਉਨ੍ਹਾਂ ਨੂੰ ਹੌਂਸਲਾ ਦਿੱਤਾ ਅਤੇ ਕਿਹਾ ਕਿ ਇਸ ਵਿਚ ਘਬਰਾਉਣ ਵਾਲੀ ਕੋਈ ਗੱਲ ਨਹੀਂ। ਖ਼ਦੀਜਾ ਦੇ ਹੌਂਸਲੇ ਨਾਲ ਮੁਹੰਮਦ ਸਾਹਿਬ ਦੀ ਤਸੱਲੀ ਨਹੀਂ ਹੋਈ। ਅਖ਼ੀਰ ਉਹ ਉਨ੍ਹਾਂ ਨੂੰ ਆਪਣੇ ਚਾਚੇ ਦੇ ਲੜਕੇ ਵਰਕਾ ਕੋਲ ਲੈ ਗਈ। ਵਰਕਾ ਇਸਾਈ ਸੀ। ਉਸ ਨੇ ਮੁਹੰਮਦ ਸਾਹਿਬ ਨੂੰ ਕਿਹਾ,"ਰੱਬ ਤਹਾਨੂੰ ਪੈਗ਼ੰਬਰ ਬਣਾਉਣ ਲੱਗਾ ਹੈ।" ਇਹ ਗੱਲ ਸੁਣ ਕੇ ਉਨ੍ਹਾਂ ਨੂੰ ਕੁੱਝ ਧੀਰਜ ਹੋ ਗਿਆ। ਇੱਕ ਦਿਨ ਹਜ਼ਰਤ ਸਾਹਿਬ ਫਿਰ ਦੌੜੇ ਹੋਏ ਬਾਹਰੋਂ ਆਏ। ਖ਼ਦੀਜਾ ਨੇ ਕਪੜੇ ਪਾ ਕੇ ਛੁਪਾ ਦਿੱਤਾ ਅਤੇ ਪੁੱਛਿਆ "ਅੱਜ ਕੀ ਭਾਣਾ ਵਰਤਿਆ ਹੈ।"

ਮੁਹੰਮਦ ਸਾਹਿਬ ਨੇ ਦੱਸਿਆ,"ਅੱਜ ਫਿਰ ਉਸੇ ਤਰ੍ਹਾਂ ਦੀਆਂ ਆਵਾਜ਼ਾਂ ਆਉਂਦੀਆਂ ਸਨ।" ਫ਼ਰਿਸ਼ਤੇ ਨੇ ਕਿਹਾ "ਐ ਆਪਣੇ ਉਪਰ ਕਪੜਾ ਲੈਣ ਵਾਲਿਆ। ਖੜਾ ਹੋ ਤੇ ਆਪਣੇ ਪਾਲਣਹਾਰ ਦੀ ਵਡਿਆਈ ਕਰ। ਗੰਦਗੀ ਛੱਡ ਕੇ ਆਪਣੇ ਕਪੜਿਆਂ ਨੂੰ ਪਵਿੱਤਰ ਕਰ।"

ਇਹ ਸੁਣ ਕੇ ਖ਼ਦੀਜਾ ਉਨ੍ਹਾਂ ਨੂੰ ਫਿਰ ਆਪਣੇ ਚਾਚੇ ਦੇ ਪੁੱਤਰ ਵਰਕਾ ਪਾਸ ਲੈ ਗਈ। ਮੁਹੰਮਦ ਸਾਹਿਬ ਨੇ ਉਸ ਨੂੰ ਸਾਰੀ ਵਿਥਿਆ ਕਹਿ ਸੁਣਾਈ। ਵਰਕਾ ਨੇ ਕਿਹਾ, "ਅਜਿਹੇ ਫ਼ਰਿਸ਼ਤੇ ਸਿਰਫ ਪੈਗ਼ੰਬਰਾਂ ਕੋਲ ਹੀ ਆਉਂਦੇ ਹਨ।" ਪੈਗ਼ੰਬਰੀ ਦਾ ਯਕੀਨ ਹੋ ਜਾਣ 'ਤੇ ਹਜ਼ਰਤ ਮੁਹੰਮਦ ਸਾਹਿਬ ਨੇ ਇਸਲਾਮ ਦਾ ਪ੍ਰਚਾਰ ਆਰੰਭ ਕਰ ਦਿੱਤਾ। ਸਭ ਤੋਂ ਪਹਿਲਾਂ ਜ਼ੈਦ ਨਾਮੇ ਗ਼ੁਲਾਮ ਨੇ ਇਸਲਮ ਕਬੂਲ ਕੀਤਾ। ਉਸ ਤੋਂ ਬਾਅਦ ਉਨ੍ਹਾਂ ਦੀ ਪਤਨੀ ਮੋਮਨ ਬਣੀ। ਇਸ ਤੋਂ ਪਿਛੋਂ ਵਰਕਾ ਦੀਨ ਵਿਚ ਆਇਆ। ਫਿਰ ਚਾਚੇ ਦੇ ਪੁੱਤਰ ਅਲੀ ਨੇ ਵੀ ਉਨ੍ਹਾਂ ਉਪਰ ਈਮਾਨ ਲੈ ਆਂਦਾ।

ਤਿੰਨ ਸਾਲ ਤੱਕ ਹਜ਼ਰਤ ਮੁਹੰਮਦ ਸਾਹਿਬ ਨੂੰ ਕੋਈ ਆਇਤ ਨਹੀਂ ਉਤਰੀ। ਤਰਤਾਲੀ ਸਾਲ ਦੇ ਹੋਣ 'ਤੇ ਉਨ੍ਹਾਂ ਨੇ ਇਸਲਾਮ ਦਾ ਪ੍ਰਚਾਰ ਸ਼ੁਰੂ ਕੀਤਾ। ਤਿੰਨ ਸਾਲ ਤੱਕ ਕੇਵਲ 40 ਆਦਮੀ ਹੀ ਮੁਸਲਮਾਨ ਹੋਏ।

ਹਜ਼ਰਤ ਮੁਹੰਮਦ ਦੇ ਆਪਣੇ ਘਰਾਣੇ ਦਾ ਮਜ਼ਬ ਮੂਰਤੀ-ਪੂਜਾ ਸੀ। ਮੱਕਾ ਕੁਰੈਸ਼ ਦਾ ਧਾਰਮਿਕ ਮੰਦਰ ਸੀ ਜਿਥੇ 360 ਦੇਵਤਿਆਂ ਦੀਆਂ ਮੂਰਤੀਆਂ ਤੇ ਕਿਸੇ ਟੁੱਟੇ ਹੋਏ ਤਾਰੇ ਦਾ ਇਕ ਟੁੱਕੜਾ ਕਾਲੇ ਰੰਗ ਦਾ ਪੱਥਰ (ਸੰਗ-ਏ-ਅਸਵਦ) ਸਨ, ਜਿੰਨ੍ਹਾ ਦੀ ਪੂਜਾ-ਅਰਚਨਾ ਕੀਤੀ ਜਾਂਦੀ ਸੀ। ਮੱਕੇ ਦੇ 'ਮਜਾਵਰ' ਆਪਣੀ ਪੂਜਾ-ਭੇਟਾ ਕਾਇਮ ਰੱਖਣ ਲਈ ਪੁਰਾਣੇ ਮਜ਼ਬ ਵਿਚ ਕਿਸੇ ਤਬਦੀਲੀ ਲਈ ਤਿਆਰ ਨਹੀਂ ਸਨ ਪਰ ਹਜ਼ਰਤ ਮੁਹੰਮਦ ਸਾਹਿਬ ਇੱਕ ਈਸ਼ਵਰਵਾਦੀ ਹੋਣ ਕਰਕੇ ਚਾਹੁੰਦੇ ਸਨ ਕਿ ਉੱਥੇ ਇੱਕ ਖ਼ੁਦਾ ਦੀ ਬੰਦਗੀ ਕੀਤੀ ਜਾਵੇ। ਇਹ ਕਾਰਜ ਹੀ ਉਨ੍ਹਾਂ ਦਾ ਜੀਵਨ-ਉਦੇਸ਼ ਬਣ ਗਿਆ। ਪਰ ਇਹ ਇੱਕ ਔਖਾ ਅਤੇ ਸੰਵੇਦਨਸ਼ੀਲ ਕਾਰਜ ਸੀ। ਇਸ ਨੂੰ ਨੇਪਰ੍ਹੇ ਚਾੜਨ ਲਈ ਸਭ ਤੋਂ ਵੱਧ ਵਿਰੋਧ ਉਨ੍ਹਾਂ ਨੂੰ ਆਪਣੇ ਕਬੀਲੇ ਕੁਰੈਸ਼ ਦਾ ਹੀ ਸਹਿਣਾ ਪਿਆ। ਉਨ੍ਹਾਂ ਦੇ ਇਸ ਅੜੀਅਲ ਰਵੱਈਏ ਕਾਰਨ ਮੁਹੰਮਦ ਸਾਹਿਬ ਨੂੰ ਉਨ੍ਹਾਂ ਨਾਲ ਧਰਮ-ਯੁੱਧ ਵੀ ਕਰਨੇ ਪਏ। ਇਨ੍ਹਾਂ ਯੁੱਧਾਂ ਤੋਂ ਬਾਅਦ ਅਖ਼ੀਰ ਉਹ ਆਪਣੇ ਮਿਸ਼ਨ ਵਿਚ ਕਾਮਯਾਬ ਹੋ ਗਏ। ਇਸ ਕਾਮਯਾਬੀ ਕਾਰਨ ਇਸਲਾਮ ਜਗਤ ਵਿਚ ਉਨ੍ਹਾਂ ਦਾ ਨਾਂ ਬਹੁਤ ਹੀ ਅਦਬ ਨਾਲ ਲਿਆ ਜਾਂਦਾ ਹੈ। ਪਿਆਰ,ਸਦਭਾਵਨਾ ਅਤੇ ਆਪਸੀ ਭਾਈਚਾਰੇ ਦਾ ਸੁਨੇਹਾ ਦੇਣ ਵਾਲੇ ਇਹ ਮਹਾਂਪੁਰਖ 632 ਈ. ਵਿਚ (ਕੁਝ ਸਮਾਂ ਬਿਮਾਰ ਰਹਿਣ ਕਾਰਨ) ਇਸ ਫ਼ਾਨੀ ਦੁਨੀਆਂ ਤੋਂ ਵਫ਼ਾਤ ਪਾ ਗਏ।

----- 0 -----

# ਦਸਤਾਨ-ਏ-ਹੈਵਾਨੀਅਤ

## ਦਰਬਾਰ ਸਾਹਿਬ ਦੇ ਗਲਿਆਰਾ ਵਿੱਚ ਬੱਚਿਆਂ ਨਾਲ ਹੁੰਦੇ ਸ਼ਰੀਰਕ ਸ਼ੋਸ਼ਣ ਅਤੇ ਗਾਇਬ ਹੁੰਦੇ ਬੱਚਿਆਂ ਦੀ ਦੁੱਖਭਰੀ ਦਾਸਤਾਨ

*ਅਮਨਦੀਪ ਸਿੰਘ*
*98558-67654*

ਹਰ ਇਨਸਾਨ ਨੂੰ ਆਪਣੀ ਜਿੰਦਗੀ ਵਿੱਚ ਵਾਪਰੀਆਂ ਘਟਨਾਂਵਾਂ ਲਿੱਖਣ ਦਾ ਹੱਕ ਹੈ । ਹਰ ਕਈ ਮਾੜੀ ਮੋਟੀ ਘਟਨਾਂ ਨੂੰ ਵੀ ਲੋਕਾਂ ਨਾਲ ਸਾਂਝੀ ਕਰ ਲੈਂਦਾ ਹੈ ਮੈ ਵੀ ਇਹ ਕੋਸ਼ਿਸ਼ ਕਰ ਰਿਹਾ ਹਾਂ। ਪਰ ਮੇਰੀ ਜਿੰਦਗੀ ਨਾਲ ਜੁੜੀਆਂ ਘਟਨਾਵਾਂ ਕੋਈ ਆਮ ਨਹੀਂ , ਜਿਸ ਤਰਾਂ ਦੀਆ ਹਰ ਇਨਸਾਨ ਦੀ ਦੀ ਜਿੰਦਗੀ ਵਿੱਚ ਵਾਪਰਦੀਆਂ ਹਨ ਮੇਰੀ ਜਿੰਦਗੀ ਦੀ ਘਟਨਾਵਾਂ ਨਾਲ ਸੰਘਰਸ਼ ਜੁੜਿਆ ਹੋਇਆ ਹੈ ਇਹ ਸੰਘਰਸ਼ ਦੀ ਕਹਾਣੀ ਵੀ ਕੋਈ ਆਮ ਜਗਾਂ ਦੀ ਨਹੀਂ ਹੈ ਬਲਕਿ ਸਿੱਖਾਂ ਦੇ ਸਰਬ ਉਚ ਅਸਥਾਨ ਦਰਬਾਰ ਸਾਹਿਬ ਨਾਲ ਜੁੜੀ ਹੋਈ ਹੈ, ਵੈਸੇ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਲੋਕਾਂ ਨੂੰ ਸੰਦੇਸ਼ ਦਿੱਤਾ ਹੈ ਕਿ ਜਿੱਥੇ ਹੋਰ ਸਾਰੇ ਹੀਲੇ ਬੇਕਾਰ ਹੋ ਜਾਣ ਉਥੇ ਹਥਿਆਰ ਵਰਤ ਲੈਣਾ ਚਾਹੀਦਾ ਹੈ ਜੋ ਕਿ ਮੈ ਵਰਤ ਰਿਹਾ ਹਾਂ ਕਿਉਕਿ ਮੇਰੇ ਵੱਲੋ ਸ਼ੁਰੂ ਕੀਤੇ ਸੰਘਰਸ਼ ਨੂੰ ਪੂਰਾ ਕਰਨ ਲਈ ਮੈਂ ਸਾਰੇ ਹੀਲੇ ਵਰਤ ਕੇ ਵੇਖ ਲਏ ਹਨ । ਮੇਰੀ ਸੰਘਰਸ਼ ਦੀ ਇਹ ਕਹਾਣੀ ਅੱਜ ਤੋ ਲਗਭਗ ੧੫ ਸਾਲ ਪਹਲਿਾਂ ਤੋਂ ਸ਼ੁਰੂ ਹੁੰਦੀ ਹੈ । ਜਦੋਂ ਮੈ ਅੰਮ੍ਰਿਤਸਰ ਰਹਿੰਦਾ ਸੀ ਦਿਨੇ ਕੰਮ ਕਰਨ ਦੇ ਨਾਲ ਨਾਲ ਸਵੇਰੇ ਸ਼ਾਮ ਦਰਬਾਰ ਸਾਹਿਬ ਲੰਗਰ ਹਾਲ ਵਿਚ ਸੇਵਾ ਕਰਨ ਜਾਂਦਾ ਸੀ, ਮੈ ਸ਼ੁਰੂ ਤੋ ਹੀ ਵੇਖਦਾ ਰਿਹਾ ਹਾਂ ਕਿ ਦਰਬਾਰ ਸਾਹਿਬ ਵਿਚ ਬੇਹਿਸਾਬ ਆਵਾਰਾ ਕਿਸਮ ਤੇ ਬੰਦੇ ਰਹਿੰਦੇ ਹਨ ਜਿਹਨਾਂ ਵਿਚ ਕਈ ਮਿਹਨਤ ਮਜਦੂਰੀ ਕਰਨ ਵਾਲੇ ਵੀ ਹਨ ਜੋ ਕਿ ਲੰਗਰ ਖਾ ਕੇ ਟਾਈਮ ਪਾਸ ਕਰਦੇ ਹਨ ਤੇ ਇਹਨਾਂ ਲਈ ਦਰਬਾਰ ਸਾਹਿਬ ਇਕ ਰਹਿਣ ਤੇ ਟਿਕਾਣੇ ਤੋ ਵੱਧ ਕੁਝ ਵੀ ਨਹੀ, ਇਹਨਾਂ ਵਿਚ ਨੌਜਵਾਨ ਮੁੰਡਿਆਂ ਤੋਂ ਲੈ ਕੇ ੬੦-੬੫ ਸਾਲ ਤੱਕ ਦੇ ਬੁਜੁਰਗ ਵੀ ਹਨ। ਇਹਨਾਂ ਤੋ ਇਲਾਵਾ ਵੱਡੀ ਗਿਣਤੀ ਵਿਚ ਅਵਾਰਾ ਕਿਸਮ ਦੇ ਲੋਕ ਵੀ ਰਹਿੰਦੇ ਹਨ, ਜਿਹਨਾਂ ਵਿਚ ਅਲੱੜ ਉਮਰ ਦੇ ਮੁੰਡਿਆਂ ਤੋ ਲੈ ਕੇ ੩੦-੩੫ ਸਾਲ ਤੱਕ ਦੇ ਨੌਜਵਾਨ ਮੁੰਡੇ ਹਨ, ਇਹ ਕੀ ਕਰਦੇ ਹਨ, ਇਹਨਾਂ ਦਾ ਪਿਛੋਕੜ ਕੀ ਹੈ ਇਹ ਇੱਥੇ ਕਿਉਂ ਰਹਿੰਦੇ ਹਨ ਅੱਜ ਤੱਕ ਕਿਸੇ ਨੇ ਵੀ ਜਾਨਣ ਦੀ ਕੋਸਿਸ਼ ਨਹੀਂ ਕੀਤੀ ।

ਸ੍ਰੋਮਣੀ ਕਮੇਟੀ ਮੁਲਾਜਮਾਂ ਨੂੰ ਇਹ ਫ੍ਰੀ ਵਿਚ ਕੰਮ ਕਰਨ ਲਈ ਮਿਲ ਜਾਂਦੇ ਹਨ ਜਿਸ ਕਰਕੇ ਇਹ ਜਿੰਨੇ ਮਰਜੀ ਚੰਗੇ ਮਾੜੇ ਕਰਮ ਕਰੀਂ ਜਾਣ ਇਸ ਨਾਲ ਕਿਸੇ ਨੂੰ ਕੋਈ ਮਤਲਬ ਨਹੀਂ, ਇਹਨਾਂ ਤੇ ਇਲਾਵਾ ਪ੍ਰਵਾਸੀ ਮਜਦੂਰ ਵੀ ਵੱਡੀ ਗਿਣਤੀ ਵਿਚ ਰਹਿੰਦੇ ਹਨ । ਮੇਰੀ ਸੰਘਰਸ਼ ਦੀ ਅਸਲੀ ਕਹਾਣੀ ਉਸ ਦਿਨ ਤੋਂ ਸੁਰੂ ਹੋਈ ਜਿਸ ਦਿਨ ਮੈਨੂੰ ਮੇਰੇ ਨਾਲ ਲੇਬਰ ਦਾ ਕੰਮ ਕਰਨ ਵਾਲੇ ਬੰਦਿਆਂ ਨੇ ਦਸਿਆ ਕਿ ਤੂੰ ਲੰਗਰ ਵਿਚ ਸੇਵਾ ਕਰਦਾ ਹੈ ਲੰਗਰ ਹਾਲ ਵਿਚ ਜੋ ਡਰਾਈਵਰ ਵੀ ਸੇਵਾ ਕਰਦਾ ਹੈ ਉਹ ਬੱਚੇ ਲਿਜਾਕੇ ਵੇਚਦਾ ਹੈ ਭਾਵੇ ਮੈ ਪਹਿਲਾਂ ਵੀ ਉਸ ਨੂੰ ਕਈ ਵਾਰ ਬੱਚਿਆਂ ਨੂੰ ਵਰਗਾਲਉਦੇ ਵੇਖਿਆ ਸੀ, ਪਰ ਉਸ ਵੇਲੇ ਮੈ ਕੋਈ ਖਾਸ ਧਿਆਨ ਨਾ ਦਿੱਤਾ ਪਰ ਬੰਦਿਆਂ ਦੇ ਇੰਨੀ ਗੱਲ ਦੱਸਣ ਤੇ ਮੈ ਉਸ ਤੇ ਨਿਗ੍ਹਾ ਰਖਣੀ ਸ਼ੁਰੂ ਕਰ ਦਿੱਤੀ। ਉਦੋਂ ਮੈਨੂੰ ਪਹਿਲੀ ਵਾਰ ਪਤਾ ਲਗਾ ਕਿ ਲੰਗਰ ਦੇ ਮੁਲਾਜਮ ਮੁਫਤ ਦੇ ਕੰਮ ਕਰਨ ਵਾਲੇ ਬੰਦਿਆਂ ਤੋ ਇਲਾਵਾ ਨਸ਼ਾ ਵੀ ਮੁਫਤ ਦਾ ਖਾਂਦੇ ਹਨ।

ਡਰਾਇਵਰ ਨੇ ਮੁਲਾਜਮ ਤੇ ਫ੍ਰੀ ਸੇਵਾ ਕਰਨ ਵਾਲੇ ਨਸ਼ੇ ਖੁਆ ਕੇ ਅੰਨੇ ਕਾਣੇ ਕਰ ਛੱਡੇ ਸਨ, ਇਸ ਕਰਕੇ ਕੋਈ ਵੀ ਉਸ ਦਾ ਵਿਰੋਧ ਨਹੀਂ ਸੀ ਕਰਦਾ ਤੇ ਉਹ ਬੇਖੌਫ ਹੋ ਕੇ ਆਪਣੀਆਂ ਮਾੜੀਆਂ ਹਰਕਤਾਂ ਨੂੰ ਅੰਜਾਮ ਦਿੰਦਾ ਰਹਿੰਦਾ। ਉਹ ਸ਼ਰਾਬ ਪੀ ਕੇ ਲੰਗਰ ਹਾਲ ਵਿਚ ਸੇਵਾ ਕਰਦਾ ਰਹਿੰਦਾ, ਹਰ ਵੇਲੇ ਨਸ਼ੇ ਵਿਚ ਹੀ ਰਹਿੰਦਾ । ਮੈਂ ਕਈ ਵਾਰ ਇਸ ਨੂੰ ਬੱਚੇ ਲੈ ਕੇ ਜਾਂਦੇ ਨੂੰ ਕਾਬੂ ਕਰਵਾਇਆ ਪਰ ਸ੍ਰੋਮਣੀ ਕਮੇਟੀ ਦੇ ਮੁਲਾਜਮ (ਖਾਸ ਕਰਕੇ ਹੀਰਾ ਸਿੰਘ ਪਿੰਡ ਸੁਰ ਸਿੰਘ ਵਾਲਾ) ਹਰ ਵੇਲੇ ਉਸ ਦੀ ਢਾਲ ਬਣ ਜਾਂਦੇ ਉਸ ਨੂੰ ਪਾਗਲ ਕਹਿੰਦੇ ਤੇ ਮੇਰੀ ਉਸ ਨਾਲ ਦੋਸਤੀ ਕਰਵਾਉਣ ਦੀ ਕੋਸਿਸ਼ ਕਰਦੇ ਕਿਉਂਕਿ ਮੇਰੇ ਤੋ ਬਿਨਾਂ ਉਸ ਦੇ ਖਿਲਾਫ ਜੁਬਾਨ ਤੱਕ ਖਲਣ ਵਾਲਾ ਕੋਈ ਨਹੀਂ ਸੀ ।

ਇਸ ਡਰਾਇਵਰ ਦੇ ਕੋਲੋਂ ਹੀ ਮੈਨੂੰ ਹੋਰ ਬੰਦਿਆਂ ਬਾਰੇ ਪਤਾ ਲਗਿਆ ਜੋ ਦਰਬਾਰ ਸਾਹਿਬ ਵਿਚੋਂ ਘਰੋਂ ਭੱਜ ਕੇ ਆਏ ਬੱਚਿਆਂ ਨੂੰ ਵਰਗਲਾ ਕੇ ਲੈ ਜਾਂਦੇ ਹਨ। ਡਰਾਇਵਰ ੧੦ ਸਾਲ ਦੇ ਬੱਚਿਆਂ ਤੇ ਲੈ ਕੇ ੧੪-੧੫ ਸਾਲ ਤੱਕ ਦੇ ਬੱਚਿਆਂ ਨੂੰ ਲੈ ਜਾਂਦਾ ਸੀ। ਉਹ ਮੈਨੂੰ ਕਹਿੰਦਾ ਹੋਰ ਵੀ ਬੰਦੇ ਬੱਚਿਆਂ ਨੂੰ ਲੈ ਕੇ ਜਾਂਦੇ ਹਨ ਤੂੰ ਉਹਨਾਂ ਨੂੰ ਕਿਉਂ ਨਹੀਂ ਰੋਕਦਾ। ਜੇ ਮੈ ਜਿਆਦਾ ਵਿਸਥਾਰ ਵਿਚ ਲਿਖਾਂ ਤਾਂ ਕਹਾਣੀ ਬਹੁਤ ਲੰਬੀ ਹੋ ਜਾਵੇਗੀ, ਜਿਸ ਕਰਕੇ ਮੈ ਖਾਸ ਖਾਸ ਘਟਨਾਵਾਂ ਦਾ ਜਿਕਰ ਕਰਾਂਗਾ।

ਇਸ ਲਈ ਮੈਂ ੨੦੦੫ ਵਿਚ ਵਾਪਰੀ ਘਟਨਾ ਦਾ ਜਿਕਰ ਕਰ ਰਿਹਾ ਹਾਂ। ਜਦੋਂ ਸਵੇਰ ਦੇ ਟਾਈਮ ਲੰਗਰ ਹਾਲ ਵਿਚ ਇਕ ਮਾਸੂਮ ਬੱਚੇ ਨੂੰ ਡਰਾਈਵਰ ਲੈ ਕੇ ਚੱਲਿਆ ਸੀ ਤਾਂ ਮੈ ਉਸ ਕੋਲੋਂ ਬੱਚੇ ਨੂੰ ਛੁੱਡਾ ਲਿਆ। ਡਰਾਈਵਰ ਬਾਰੇ ਸੱਭ ਕੁਝ ਜਾਣਦੇ ਹੋਏ ਵੀ ਲੰਗਰ ਹਾਲ ਵਿਚੋਂ ਕੋਈ ਮੇਰੀ ਮਦਦ ਲਈ ਅੱਗੇ ਨਾ ਆਇਆ, ਹਾਂ ਇਕ ਨਸ਼ੇੜੀ ਬੰਦਾ ਡਰਾਈਵਰ ਦੀ ਮਦਦ ਤੇ ਜਰੂਰ ਆਇਆ। ਜਿਸ ਨੇ ਮੈਨੂੰ ਉਲਝਾ ਲਿਆ ਤੇ ਡਰਾਈਵਰ ਬੱਚਾ ਲੈ ਕੇ ਨਿਕਲ ਗਿਆ। ਮੈਂ ਵੀ ਉਸ ਦੇ ਪਿੱਛੇ ਗਿਆ ਉਹ ਬੰਦਾ ਵੀ ਮੇਰੇ ਨਾਲ ਹੀ ਆ ਗਿਆ। ਮੈਂ ਘੰਟਾ ਘਰ ਤੱਕ ਗਿਆ ਪਰ ਡਰਾਈਵਰ ਜਾ ਚੁੱਕਾ ਸੀ ਮੈਂ ਵਾਪਿਸ ਆ ਗਿਆ ਤੇ ਮੇਰਾ ਮਨ ਬਹੁਤ ਖਰਾਬ ਹੋ ਰਿਹਾ ਸੀ ਕਿ ਮੈ ਬੱਚੇ ਨੂੰ ਬਚਾ ਨਹੀ ਸਕਿਆ ਉਸ ਵੇਲੇ ਮੈਂ ਜਿਸ ਘਰ ਵਿਚ ਲੇਬਰ ਦਾ ਕੰਮ ਕਰਦਾ ਸੀ ਉਹ ਘਰ ਵਾਲਿਆਂ ਨਾਲ ਵੀ ਮੈ ਇਸ ਤਰ੍ਹਾਂ ਦੇ ਬੰਦਿਆਂ ਬਾਰੇ ਅਕਸਰ ਗੱਲਾ ਕਰਦਾ ਰਹਿੰਦਾ ਸੀ ਉਸ ਦਿਨ ਮੇਰਾ ਕੰਮ ਕਰਨ ਨੂੰ ਮਨ ਨਹੀ ਸੀ ਕਰ ਰਿਹਾ ਮੈ ਡਰਾਇਵਰ ਨੂੰ ਸੋਧਣ ਦਾ ਪੱਕਾ ਇਰਾਦਾ ਕਰ ਲਿਆ ਸੀ ਉਸ ਵੇਲੇ ਮੇਰੇ ਕੋਲ ੫੦੦/ ਰੁਪੈ ਸਨ। ਮੈਂ ਤਲਵਾਰ ਖਰੀਦ ਕੇ ਡਰਾਈਵਰ ਦੀ ਲੱਤ ਵੱਢਣ ਦਾ ਪੱਕਾ ਫੈਸਲਾ ਕਰ ਲਿਆ ਤੇ ਘਰ ਵਾਲਿਆਂ ਨੂੰ ਵੀ ਦੱਸ ਦਿਤਾ ਤੇ ਉਸ ਦਿਨ ਮੈ ਕੰਮ ਛੱਡ ਦਿੱਤਾ। ਮੇਰੀ ਇਸ ਗਲ ਤੇ ਬੜੀ ਗੰਭੀਰਤਾ ਦਿਖਾਉਂਦਿਆਂ ਉਹਨਾਂ ਦੇ ਲੜਕੇ ਨੇ ਕਿਹਾ ਕਿ ਮੇਰਾ ਮਾਮਾ ਸ੍ਰੋਮਣੀ ਕਮੇਟੀ ਵਿੱਚ ਪੀ.ਏ (ਰੂਪ ਸਿੰਘ ) ਹੈ ਮੈਂ ਹੁਣੇ ਜਾ ਕੇ ਉਸ ਨਾਲ ਗੱਲ ਕਰਦਾ ਹਾਂ ਉਹ ਉਸੇ ਵੇਲੇ ਦਰਬਾਰ ਸਾਹਿਬ ਚਲਾ ਗਿਆ ਤੇ ਮੈਨੂੰ ਆ ਕੇ ਦਸਿਆ ਕਿ ਮੇਰੀ ਪੀ ਏ ਨਾਲ ਗੱਲ ਹੋ ਗਈ ਹੈ ਤੇ ਪੀ.ਏ ਨੇ ਲੰਗਰ ਹਾਲ ਦੇ ਮੈਨੇਜਰ ਨੂੰ ਕਾਰਵਾਈ ਕਰਨ ਲਈ ਕਹਿ ਦਿੱਤਾ ਹੈ ਤੇ ਉਸ ਨੇ ਦੁਪਹਿਰ ਦੇ ਵੇਲੇ ਮੈਨੂੰ ਲੰਗਰ ਹਾਲ ਦੇ ਮੈਨੇਜਰ (ਜੋਗਿੰਦਰ ਸਿੰਘ) ਨਾਲ ਮਿਲਾਇਆ ਮੈਨੇਜਰ ਨੇ ਬੰਦ ਕਮਰੇ ਵਿੱਚ ਮੇਰੇ ਨਾਲ ਗੱਲ ਕੀਤੀ ਜਿੱਥੇ ਸ਼੍ਰੋਮਣੀ ਕਮੇਟੀ ਤੇ ਦੋ-ਚਾਰ ਸੀਨੀਅਰ ਮੁਲਾਜਮਾ ਤੋ ਇਲਾਵਾ ਸੁਪਰਵਾਇਜਰ ਭੁਪਿੰਦਰ ਸਿੰਘ (ਭਿੰਦਾ) ਵੀ ਮੌਜੂਦ ਸੀ, ਮੈ ਮੈਨੇਜਰ ਨੂੰ ਡਰਾਈਵਰ ਸਮੇਤ ਬੱਚੇਆਂ ਨੂੰ ਲਿਜਾਣ ਵਾਲੇ ਹੋਰ ਬੰਦਿਆਂ ਬਾਰੇ ਵੀ ਦੱਸਿਆ, ਜਿਹਨਾਂ ਵਿੱਚ ਕੁੜੀਆਂ ਵਾਲਾ ਬਾਬਾ ਜੁਗਰਾਜ ਸਿੰਘ ਉਰਫ ਰਾਜੂ, ਕਾਲਾ ਕੱਟਾ (ਲੱਖਾ) ਜੰਟਾ ਨਹਿੰਗ ਤੇ ਗਾਜੀ ਸ਼ਾਮਿਲ ਸਨ। ਮੈਂ ਮੈਨੇਜਰ ਦੇ ਕੋਲ ਡਰਾਇਵਰ ਦੀ ਲੱਤ ਵੱਡਣ ਦੀ ਧਮਕੀ ਵੀ ਦੇ ਦਿਤੀ ਤਾਂ ਮੈਨੇਜਰ ਨੇ ਕਿਹਾ ਕਿ ਤੂੰ ਕੁੱਝ ਨਾਂ ਕਰੀਂ ਅਸੀਂ ਇਹਨਾਂ ਸਾਰੇ ਬੰਦਿਆਂ ਦਾ ਬੰਦੋਬਸਤ ਕਰਾਂਗੇ, ਇਹ ਮੁੜ ਕੇ ਇੱਥੇ ਦਿਖਾਈ ਨਹੀਂ ਦੇਣਗੇ, ਮੈਨੇਜਰ ਦੂਸਰੇ ਦਿਨ ਸਵੇਰੇ ੫:੩੦ ਵਜੇ ਲੰਗਰ ਹਾਲ ਵਿਚ ਪਹੁੰਚ ਗਿਆ, ਮੇਰੇ ਪਹੁੰਚਣ ਤੋ ਪਹਿਲਾਂ ਚਾਰ-ਪੰਜ ਸ਼੍ਰੋਮਣੀ ਕਮੇਟੀ ਦੇ ਮੁਲਾਜਮ ਲੰਗਰ ਹਾਲ ਵਿੱਚ ਸੋਟੀਆਂ ਲੈ ਕੇ ਘੁੰਮ ਰਹੇ ਸਨ। ਉਹਨਾ ਨੇ ਮੈਨੂੰ ਬੰਦੇ ਦਿਖਾਉਣ ਦਾ ਇਸ਼ਾਰਾ ਕੀਤਾ। ਮੈਂ ਘੁੰਮ ਕੇ ਡਰਾਈਵਰ ਨੂੰ ਸਾਰੇ ਲੰਗਰ ਹਾਲ ਵਿੱਚ ਦੇਖਿਆ ਤਾਂ ਉਸ ਵੇਲੇ ਉਸ ਨਾਲ ਇਕ ੧੪-੧੫ ਸਾਲ ਦਾ ਲੜਕਾ ਸੀ ਜਿਸ ਨੂੰ ਉਸ ਨੇ ਗੱਡੀ ਤੇ ਲਿਜਾਣ ਦਾ ਲਾਲਚ ਦੇ ਕੇ ਵਰਗਲਾਇਆ ਹੋਇਆ ਸੀ, ਇਹ ਲੜਕਾ ਜਲੰਧਰ ਦਾ ਰਹਿਣ ਵਾਲਾ ਸੀ। ਮੈ ਮੁਲਾਜਮਾ ਨੂੰ ਇਸ਼ਾਰਾ ਕਰ ਦਿੱਤਾ ਤੇ ਉਹਨਾਂ ਨੇ ਡਰਾਇਵਰ ਨੂੰ ਲੜਕੇ ਸਮੇਤ ਕਾਬੂ ਕਰ ਲਿਆ ਤੇ ਮੈਨੇਜਰ ਕੋਲ ਲੈ ਗਏ। ਮੈਨੇਜਰ ਨੇ ਡਰਾਇਵਰ ਨੂੰ ਦੇਖਦੇ ਹੀ ਕਿਹਾ ਕਿ ਇਹ ਤਾਂ ਬੱਚੇ ਲਿਜਾ ਕੇ ਵੇਚਦਾ ਹੈ ਇਸ ਨੂੰ ਪਹਿਲਾਂ ਵੀ ਕਈ ਵਾਰ ਫੜਿਆ ਹੈ, ਜਦੋ ਉਸ ਦੀ ਤਲਾਸ਼ੀ ਲਈ ਤਾਂ ਉਸ ਕੋਲੋਂ ਤੰਬਾਕੂ ਦੀ ਪੁੜੀ ਤੇ ਭੁਕੀ ਨਿਕਲੀ ਜਦੋਂ ਉਸ ਦੀ ਕੁੱਟ ਮਾਰ ਕੀਤੀ ਤਾਂ ਉਸ ਨੇ ਉਸ ਕੋਲੋਂ ਨਸ਼ਾਂ ਲੈ ਕੇ ਖਾਣ ਵਾਲੇ ਕਈ ਮੁਲਾਜਮਾਂ ਦੇ ਨਾ ਲਏ। ਕੁੱਟਮਾਰ ਕਰਨ ਤੋ ਬਾਅਦ ਮੈਨੇਜਰ ਉਸ ਨੂੰ ਗਲਿਆਰਾ ਚੌਕੀ ਫੜਾ ਦਿੱਤਾ। ਮੱਸਿਆ ਹੋਣ ਕਰਕੇ ਬਾਕੀ ਬੰਦੇ ਤਾਂ ਉਸ ਦਿਨ ਨਾ ਮਿਲੇ। ਦੂਸਰੇ ਦਿਨ ਜਦੋਂ ਸਵੇਰ ਵੇਲੇ ਮੈ ਦਰਬਾਰ ਸਾਹਿਬ ਜਾ ਰਿਹਾ ਸੀ ਤਾਂ ਰਸਤੇ ਵਿਚ ਉਹੀ ਡਰਾਇਵਰ ਮੈਨੂੰ ਮਿਲ

ਗਿਆ ਤੇ ਮੈਨੂੰ ਕਹਿਣ ਲੱਗਾ ਕਿ ਤੂੰ ਮੈਨੂੰ ਪੁਲਿਸ ਕੋਲ ਫੜਾ ਕੇ ਚੰਗਾ ਨਹੀਂ ਕੀਤਾ, ਮੇਰੀ ਹੁਣ ਪੁਲਿਸ ਵਾਲਿਆਂ ਨਾਲ ਜਾਣ-ਪਛਾਣ ਹੋ ਗਈ ਹੈ। ਹੁਣ ਮੈਨੂੰ ਕਿਸੇ ਦੀ ਕੋਈ ਪ੍ਰਵਾਹ ਨਹੀਂ । ਉਸ ਨੇ ਕਈ ਵਾਰੀ ਮੈਨੂੰ ਜਾਨੋਂ ਮਾਰਨ ਦੀਆਂ ਧੱਮਕੀਆਂ ਵੀ ਦਿੱਤੀਆਂ। ਇਸ ਤੋਂ ਇਲਾਵਾ ਮੈਨੂੰ ਸ਼੍ਰੋਮਣੀ ਕਮੇਟੀ ਦੇ ਮੁਲਾਜਮਾਂ ਨੇ ਵੀ ਬੜਾ ਡਰਾਇਆ ਕਿ ਤੂੰ ਇਹੋ ਜਿਹੇ ਬੰਦਿਆਂ ਨਾਲ ਪੰਗਾਂ ਨਾ ਲੈ ਤੈਨੂੰ ਕੋਈ ਛੁਰਾ ਮਾਰ.ਕੇ ਮਾਰ ਦੇਵੇਗਾ ਪਰ ਮੈਂ ਕਿਸੇ ਦੀ ਕੋਈ ਪਰਵਾਹ ਨਾ ਕੀਤੀ ਤੇ ਆਪਣਾ ਸੰਘਰਸ਼ ਜਾਰੀ ਰੱਖਿਆ, ਕਾਲਾ ਕੱਟਾ (ਲੱਖਾ) ਬੱਚਿਆਂ ਨੂੰ ਫੈਕਟਰੀ ਵਿੱਚ ਕੰਮ ਦਾ ਲਾਲਚ ਦੇ ਕੇ ਵਰਗਲਾ ਲੈਂਦਾ ਸੀ, ਗਾਜੀ ਕਿਸੇ ਡੇਰੇ ਦੇ ਨਾਂ ਦੇ ਅਤੇ ਜੱਟਾਂ ਨਹਿੰਗ ਮੇਲਿਆ ਵਿਚ ਸਮਾਨ ਵੇਚਣ ਦੇ ਨਾ ਦੇ ਅਤੇ ਕੜਿਆਂ ਵਾਲਾ ਬਾਬਾ ਜੋ ਹੇਮਕੁੰਟ ਦੇ ਰਸਤੇ ਵਿਚ ਲੰਗਰ ਲਾਉਦਾ ਹੈ, ਲੰਗਰ ਵਿਚ ਸੇਵਾ ਦੇ ਨਾਂ ਤੇ ਬੱਚਿਆਂ ਨੂੰ ਵਰਗਾਲਾ ਲੈਂਦਾ ਹੈ, ਇਹ ਸਾਰੇ ਬੱਚਿਆਂ ਨਾਲ ਦੁਸ਼ਕਰਮ ਵੀ ਕਰਦੇ ਹਨ, ਖਾਸ ਗੱਲ ਇਹ ਹੈ ਕਿ ਇਹਨਾਂ ਨਾਲ ਜਾਣ ਵਾਲੇ ਬੱਚੇ ਦੁਬਾਰਾ ਦਿਖਾਈ ਨਹੀਂ ਦਿੰਦੇ। ਡਰਾਇਵਰ ਬਾਰੇ ਤਾਂ ਸਾਰੇ ਜਾਣਦੇ ਹਨ ਕਿ ਇਹ ਬੱਚਿਆਂ ਨਾਲ ਦੁਸ਼ਕਰਮ ਕਰਨ ਤੋ ਬਾਅਦ ਉਹਨਾ ਨੂੰ ਡਰਾਇਵਰਾਂ ਕੋਲ ਜਾਂ ਢਾਬਿਆਂ ਤੇ ਵੇਚ ਦਿੰਦਾ ਹੈ, ਡਰਾਇਵਰ ਤੋਂ ਇਲਾਵਾ ਹੋਰ ਬਾਕੀ ਬੰਦਿਆਂ ਦੁਆਰਾ ਲਿਜਾਏ ਜਾਣ ਵਾਲੇ ਬੱਚਿਆਂ ਨਾਲ ਕੀ ਬੀਤਦੀ ਹੈ ਇਹ ਰਾਜ ਜਰੂਰ ਖੁਲਣਾ ਚਾਹਿੰਦਾ ਹੈ ਜਿਸ ਲਈ ਮੈ ਲਗਾਂਤਾਰ ਕੋਸ਼ਿਸ਼ ਕਰ ਰਿਹਾ ਹਾਂ । ਮੈਂ ਪੰਦਰਾਂ ਸਾਲ ਵਿਚ ਵਾਪਰੀਆਂ ਖਾਸ ਖਾਸ ਘਟਨਾਵਾਂ ਦਾ ਹੀ ਜਿਕਰ ਕਰਾਂਗਾ ਤਾਂ ਕਿ ਗਲ ਛੇਤੀ ਖਤਮ ਹੋ ਸਕੇ ਵਿਚ ਵਿਚਾਲੇ ਵਾਪਰੀਆਂ ਸੰਵੇਦਨਸ਼ੀਲ ਕਈ ਗਲਾਂ ਦਾ ਜਿਕਰ ਮੈ ਇਕ ਕਿਤਾਬ ਲਿਖ ਕੇ ਜਰੂਰ ਕਰਾਂਗਾਂ, ਇਸੇ ਦੌਰਾਨ ਮੈਨੂੰ ਰਾਜੂ ਭਈਏ ਬਾਰੇ ਪਤਾ ਲੱਗਿਆ ਸੀ ਜਿਸ ਨੂੰ ਕਮੇਟੀ ਵਾਲਿਆਂ ਨੇ ਲੰਗਰ ਹਾਲ ਦੇ ਬਾਹਰ ਲੱਗਣ ਵਾਲੇ ਚਾਹ ਦੇ ਲੰਗਰ ਦੀ ਜਿੰਮੇਵਾਰੀ ਸੰਭਾਲੀ ਹੋਈ ਸੀ, ਇਹ ਵੀ ਇਨਾਂ ਸਾਰਿਆਂ ਬੰਦਿਆਂ ਨਾਲ ਮਿਲਿਆ ਹੋਇਆ ਸੀ । ਇਸ ਨੂੰ ਕਮੇਟੀ ਵਾਲਿਆਂ ਨੇ ਇਕ ਕਮਰਾ ਵੀ ਦਿੱਤਾ ਹੋਇਆ ਸੀ, ਇਹ ਬੱਚਿਆਂ ਤੋਂ ਚੋਰੀਆਂ ਵੀ ਕਰਵਾਉਂਦਾ ਸੀ ਤੇ ਬੱਚਿਆਂ ਨਾਲ ਦਰਬਾਰ ਸਾਹਿਬ ਦੇ ਅੰਦਰ ਹੀ ਆਪਣੇ ਕਮਰੇ ਵਿਚ ਹੀ ਦੁਸ਼ਕਰਮ ਵੀ ਕਰਦਾ ਸੀ, ਇਸ ਦੀ ਗਲਿਆਰਾ ਚੌਕੀ ਦੇ ਮੁਲਾਜਮਾ ਨਾਲ ਵੀ ਚੰਗੀ ਦੋਸਤੀ ਸੀ ਇਹ ਤੰਮਾਕੂ ਵੀ ਖਾਦਾ ਸੀ, ਤੇ ਸ਼ਰਾਬ ਵੀ ਪੀਂਦਾ ਸੀ । ਸ਼੍ਰੋਮਣੀ ਕਮੇਟੀ ਦੇ ਮੁਲਾਜਮ ਇਸ ਬਾਰੇ ਸਭ ਕੁੱਝ ਜਾਣਦੇ ਹਨ ਪਰ ਕੋਈ ਵੀ ਇਸ ਦਾ ਵਿਰੋਧ ਨਹੀ ਸੀ ਕਰਦਾ, ਸਾਲ ੨੦੧੨ ਵਿਚ ਇਸ ਮਾਮਲੇ ਤੇ ਮੈਂ ਬਲਦੇਵ ਸਿੰਘ ਸਿਰਸਾ ਨਾਲ ਵੀ ਗੱਲ ਕੀਤੀ, ਉਸ ਸਮੇ ਮੈਨੂੰ ਇਕ ਲੜਕਾ ਦਰਬਾਰ ਸਾਹਿਬ ਅੰਦਰ ਮਿਲਿਆ ਜੋ ਕੜਿਆਂ ਵਾਲੇ ਬਾਬੇ ਕੋਲੋਂ ਭੱਜ ਕੇ ਆਇਆ ਸੀ । ਉਸ ਨੇ ਮੈਨੂੰ ਬਾਬੇ ਵੱਲੋਂ ਬੱਚਿਆਂ ਤੇ ਕੀਤੇ ਜਾਂਦੇ ਜੁਲਮਾਂ ਬਾਰੇ ਦੱਸਿਆ ਜਿਸ ਦਾ ਉਹ ਵੀ ਡੇਢ ਸਾਲ ਤੱਕ ਸ਼ਿਕਾਰ ਹੁੰਦਾ ਰਿਹਾ ਸੀ । ਉਹ ਦਰਬਾਰ ਸਾਹਿਬ ਦੇ ਬਾਹਰ ਇਕ ਦੁਕਾਨ ਤੇ ਕੰਮ ਕਰਨ ਲੱਗ ਪਿਆ । ਉਹ ਅਕਸਰ ਬਿਮਾਰ ਰਹਿੰਦਾ ਸੀ । ਉਸ ਨੇ ਮੈਨੂੰ ਦੱਸਿਆ ਕਿ ਬਾਬੇ ਮੇਰੇ ਕੋਲੋ ਡੇਢ ਸਾਲ ਕੰਮ ਵੀ ਕਰਵਾਇਆ ਤੇ ਦੁਸ਼ਕਰਮ ਵੀ ਕਰਦਾ ਰਿਹਾ ਤੇ ਮੈਨੂੰ ਵੀ ਕੋਈ ਪੈਸਾ ਵੀ ਨਹੀਂ ਦਿਤਾ ਉਸਦੇ ਮਾਂ ਬਾਪ ਮਰ ਚੁੱਕੇ ਸਨ। ਉਹ ਵੇਰਕਾ ਦਾ ਰਹਿਣ ਵਾਲਾ ਸੀ ਤੇ ਉਸ ਆਪਣਾ ਇਲਾਜ ਕਰਵਾਉਣ ਤੋ ਵੀ ਅਸਮਰਥ ਸੀ, ਮੈਂ ਉਸ ਨੂੰ ਕਿਹਾ ਕਿ ਜੋ ਉਹ ਬਾਬੇ ਦੀਆ ਕਰਤੂਤਾਂ ਖਿਲਾਫ ਗਵਾਹੀ ਦੇ ਦੇਵੇ ਤਾਂ ਉਸ ਨੂੰ ਪੈਸੇ ਵੀ ਮਿਲ ਜਾਣਗੇ (ਕਿਉਂਕਿ ਬਾਬਾ ਉਸਨੂੰ ੩੦੦੦/ ਰੁਪੈ ਕਰਕੇ ਲੈ ਕੇ ਗਿਆ ਸੀ) ਤੇ ਤੇਰੇ ਵਰਗੇ ਹੋਰ ਬੱਚੇ ਵੀ ਉਸ ਦਾ ਸ਼ਿਕਾਰ ਬਣਨ ਤੋ ਬਚ ਜਾਣਗੇ, ਉਹ ਮੇਰੇ ਕਹਿਣ ਤੇ ਕਿਤੇ ਵੀ ਗਵਾਹੀ ਦੇਣ ਨੂੰ ਤਿਆਰ ਹੋ ਗਿਆ । ਉਸ ਦੀ ਉਮਰ ਤਕਰੀਬਨ ੧੪-੧੫ ਸਾਲ ਸੀ । ਬਲਦੇਵ ਸਿੰਘ ਸਿਰਸਾ ਨੂੰ ਮੈਂ ਉਸ ਲੜਕੇ ਬਾਰੇ ਦੱਸਿਆ ਉਸ ਨੇ ਕਿਹਾ ਕਿ ਤੂੰ ਉਸ ਲੜਕੇ ਦੇ ਬਿਆਨ ਲਿਖ ਕੇ ਮੈਨੂੰ ਦੇ ਜੋ ਕਿ ਮੈ ਦੇ ਦਿਤੇ, ਸਪੋਕਸਮੈਨ ਵਿਚ ਲਿਖਣ ਵਾਲੇ ਅਮਰਜੀਤ ਸਿੰਘ ਬੱਡਗੁਜਰਾਂ ਨਾਲ ਵੀ ਮੈਂ ਇਸ ਮਾਮਲੇ ਤੇ ਗੱਲ ਕੀਤੀ ਹੋਈ ਸੀ । ਜਿਨਾਂ ਨੇ ਇਸ ਮਾਮਲੇ ਵਿਚ ਬਹੁਤ ਗੰਭੀਰਤਾਂ ਦਿਖਾਈ ਉਹਨਾਂ ਦੇ ਕਹਿਣ ਤੇ ਮੈ ਅੰਮ੍ਰਿਤਸਰ ਸਾਹਿਬ ਵਿਚ ਇਕ ਮੀਟਿੰਗ ਵੇਲੇ ਭਾਈ ਹਰਪਾਲ ਸਿੰਘ ਚੀਮਾ ਨੂੰ ਵੀ ਮਿਲਿਆ ਤੇ ਉਹਨਾਂ ਨੂੰ ਇਕ ਕਾਗਜ ਤੇ ਲਿਖ ਕੇ ਸਭ ਕੁੱਝ ਦਿੱਤਾ। ਇਕ ਦਿਨ ਅਮਰਜੀਤ ਸਿੰਘ ਬੱਡਗੁਜਰਾ ਨੇ ਮੈਨੂੰ ਦੱਸਿਆ ਕਿ ਮਾਤਾ ਗੰਗਾ ਨਿਵਾਸ ਵਿਚ ਪਾਰਟੀ (ਪੰਚ ਪ੍ਰਧਾਨੀ ਮੀਟਿੰਗ ਹੋ ਰਹੀ ਹੈ ਤੂੰ ਕਰਨ ਨੂੰ ਲੈ ਕੇ ਉਥੇ ਪਹੁੰਚ ਜਾਵੀਂ ।

ਦੱਸੇ ਹੋਏ ਸਮੇ ਤੇ ਮੈ ਕਰਨ ਨੂੰ ਲੈ ਕੇ ਉੱਥੇ ਪਹੁੰਚ ਗਿਆ । ਜਿੱਥੇ ਪੰਚ ਪ੍ਰਧਾਨੀ ਦੇ ਸਾਰੇ ਲੀਡਰ ਦਲਜੀਤ ਸਿੰਘ ਬਿੱਟੂ, ਹਰਪਾਲ ਸਿੰਘ ਚੀਮਾਂ, ਹਰਦੀਪ ਸਿੰਘ ਮਹਿਰਾਜ, ਕੁਲਬੀਰ ਸਿੰਘ ਬੜਾ ਪਿੰਡ ਤੋ ਇਲਾਵਾ ਹੋਰ ਵੀ ਕਈ ਆਗੂ ਮੌਜੂਦ ਸਨ। ਅਮਰਜੀਤ ਸਿੰਘ ਨੇ ਮੇਰੀ ਦਲਜੀਤ ਸਿੰਘ ਬਿੱਟੂ ਨਾਲ ਜਾਣ-ਪਛਾਂਣ ਕਰਵਾਈ ਤੇ ਉਸ ਮੁੰਡੇ ਕਰਨ ਬਾਰੇ ਦੱਸਿਆ, ਉਹਨਾਂ ਨੇ ਕੋਈ ਖਾਸ ਗੱਲ ਨਾ ਕੀਤੀ ਹਾਂ ਬਾਬਾ ਹਰਦੀਪ ਸਿੰਘ ਮਹਿਰਾਜ ਦੀ ਕਰਨ ਨੂੰ ਇਨਸਾਫ ਦਿਵਾਉਣ ਲਈ ਡਿਊਟੀ ਜਰੂਰ ਲਗਾ ਦਿਤੀ। ਬਾਬਾ ਹਰਦੀਪ ਸਿੰਘ ਨੇ ਇਕ ਹੋਰ ਬੰਦੇ ਨੂੰ ਜਿੰਮੇਦਾਰੀ ਦੇ ਦਿੱਤੀ ਜਿਸ ਨੂੰ ਸਾਰੇ ਬਾਈ ਕਹਿੰਦੇ ਸਨ, ਮੈ ਬਾਈ ਨੂੰ ਕਈ ਵਾਰੀ ਫੋਨ ਕੀਤਾ ਪਰ ਉਹਨਾਂ ਨੇ ਹਰ ਵਾਰ ਗਲ ਟਾਲ ਦਿੱਤੀ। ਇਸ ਤੋਂ ਪਹਿਲਾਂ ਮੈ ਸਿੱਖ ਸਟੂਡੈਟ ਫੈਡਰੇਸ਼ਨ ਦੇ ਪ੍ਰਧਾਨ ਕਰਨੈਲ ਸਿੰਘ ਪੀਰ ਮੁਹੰਮਦ ਨੂੰ ਵੀ ਮਿਲਿਆ, ਮੈਂ ਸੋਚਿਆ ਸੀ ਕਿ ਉਹ ਫੈਡਰੇਸ਼ਨ ਦਾ ਪ੍ਰਧਾਨ ਹੋਣ ਕਰਕੇ ਜਰੂਰ ਕੋਈ ਵੱਡਾ ਐਕਸ਼ਨ ਲਵੇਗਾ। ਮੈ ਪਹਿਲੀ ਵਾਰ ਉਸ ਨੂੰ ਇਕ ਪੈਲਸ ਵਿਚ ਕਿਸੇ ਵਿਆਹ ਦੇ ਸਮਾਗਮ ਵਿਚ ਮਿਲਿਆ ਤੇ ਸਭ ਕੁੱਝ ਲਿਖਤੀ ਰੂਪ ਵਿਚ ਦੱਸਿਆ, ਉਸ ਨੇ ਮੇਰੀ ਚਿੱਠੀ ਆਪਣੇ ਕੋਲ ਰੱਖ ਲਈ ਤੇ ਮੈਨੂੰ ਜਲਦੀ ਹੀ ਕੋਈ ਐਕਸ਼ਨ ਕਰਨ ਦਾ ਭਰੋਸਾ ਦਿੱਤਾ। ਥੋੜੇ ਦਿਨਾਂ ਬਾਅਦ ਪੀਰ ਮੁਹੰਮਦ ਨੇ ਮੈਨੂੰ ਫੋਨ ਕੀਤਾ ਕਿ ਮੈ ਸਵੇਰੇ ਅਕਾਲ ਤਖੰਤ ਸਾਹਿਬ ਵਿਖੇ ੮੪ ਦੇ ਦੰਗਾਂ ਪੀੜਤਾਂ ਨੂੰ ਨਾਲ ਲੈ ਕੇ ਜਥੇਦਾਰ ਨੂੰ ਕੋਈ ਮੰਗ ਪੱਤਰ ਦੇਣ ਆਇਆ ਸੀ, ਮੈ ਉਸ ਨੂੰ ਉਥੇ ਮਿਲਿਆ ਉਸ ਨੇ ਬੀਬੀ ਜਗਦੀਸ਼ ਕੌਰ ਨੂੰ ਵੀ ਮੇਰੇ ਬਾਰੇ ਦੱਸਿਆ ਤਾਂ ਬੀਬੀ ਨੇ ਕਿਹਾ ਕਿ ਇਹ ਬਹੁਤ ਗੰਭੀਰ ਮਸਲਾ ਹੈ ਇਸ ਬਾਰੇ ਜਰੂਰ ਕੁੱਝ ਕਰਨਾ ਚਾਹੀਂਦਾ ਹੈ ਪਰ ਬਾਅਦ ਵਿੱਚ ਪੀਰ ਮੁਹੰਮਦ ਨੇ ਲਾਰੇ ਲਾਉਣ ਤੋ ਸਿਵਾ ਕੁੱਝ ਨਹੀਂ ਕੀਤਾ ।ਉਸ ਨੇ ਮੈਨੂੰ ਇੰਨੀ ਗੱਲ ਵੀ ਕਹੀ ਕਿ ਇਸ ਵਾਰੇ ਕਿਸੇ ਹੋਰ ਕੋਲੇ ਗੱਲ ਨਾਂ ਕਰੀਂ ਜੇ ਜਿਆਦਾ ਗੱਲ ਫੈਲ ਗਈ ਤਾਂ ਸਿੱਖਾਂ ਦਾ ਜਲੂਸ ਨਿਕਲ ਜਾਵੇਗਾ । ਫਿਰ ਮੈਂ ੨੦੧੨ ਵਿੱਚ ਹੀ ਸਪੋਕਸਮੈਨ ਵਿੱਚ ਲਿਖਣ ਵਾਲੀ ਡਾਕਟਰ ਹਰਸਿੰਦਰ ਕੌਰ ਨੂੰ ਵੀ ਮਿਲਿਆ । ਉਸ ਨੇ ਮੈਨੂੰ ਪਟਿਆਲੇ ਆ ਕੇ ਗੱਲ ਕਰਨ ਲਈ ਕਿਹਾ । ਪਟਿਆਲੇ ਆ ਕੇ ਮੈ ਸੱਭ ਕੁੱਝ ਲਿਖਤੀ ਰੂਪ ਵਿੱਚ ਉਸ ਨੂੰ ਦਿੱਤਾ । ਮੈ ਉਸ ਬਾਰੇ ਸੁਣਿਆ ਸੀ ਕਿ ਉਹ ਬਹੁਤ ਬਹਾਦਰ ਔਰਤ ਹੈ ਤੇ ਇਸ ਮਸਲੇ ਤੇ ਸਭ ਤੋ ਜਿਆਦਾ ਗੰਭੀਰਤਾ ਦਿਖਾਵੇਗੀ । ਮੇਰੀ ਹੈਰਾਨੀ ਦੀ ਉਸ ਦੀ ਉਸ ਵੇਲੇ ਕੋਈ ਹੱਦ ਨਹੀ ਰਹੀ ਜਦ ਉਸ ਨੇ ਮੇਰੀ ਸਾਰੀ ਚਿੱਠੀ ਨੂੰ ਖੁਦ ਪੜਕੇ ਕਿਹਾ ਜੇ ਮੈ ਦਰਬਾਰ ਸਾਹਿਬ ਦੇ ਇਹੋ ਜਿਹੇ ਮਸਲੇ ਤੇ ਆਵਾਜ ਉਠਾਈ ਤਾਂ ਸ਼੍ਰੋਮਣੀ ਕਮੇਟੀ ਵਾਲੇ ਮੈਨੂੰ ਕੱਚੀ ਨੂੰ ਖਾ ਜਾਣਗੇ । ਉਸ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਵੀ ਇਹਨਾਂ ਦੀ ਹੈ ਤੇ ਸਰਕਾਰ ਵੀ ਇਹਨਾਂ ਦੀ ਹੀ ਹੈ ਤਾਂ ਮੈ ਕਿਹਾ ਕਿ ਫੇਰ ਤਾਂ ਸਰਕਾਰ ਬਦਲਣ ਤਕ ਕੁੱਝ ਨਹੀ ਹੋ ਸਕਦਾ ਤਾਂ ਉਸ ਨੇ ਕਿਹਾ ਕਿ ਕੁੱਝ ਕਰਕੇ ਦਿਖਾਉਣ ਵਾਲੇ ਸਰਕਾਰ ਦੀ ਪਰਵਾਹ ਨਹੀ ਕਰਦੇ ਤੇ ਇਹੋ ਜਿਹੇ ਕੰਮ ਕਰਨ ਪਿਛੋਂ ਤਾਂ ਸਿਰ ਦੇਣਾ ਪੈਂਦਾ ਹੈ ਸ਼ਾਇਦ ਉਹ ਮੈਨੂੰ ਡਰਾਉਣਾ ਚਾਹੁੰਦੀ ਸੀ , ਤਾਂ ਕਿ ਮੈ ਇਸ ਮਸਲੇ ਨੂੰ ਆਪਣੇ ਦਿਲ ਦਿਮਾਗ ਚੋ ਹੀ ਕੱਢ ਦਿਆਂ ਸ਼ਾਇਦ ਉਸ ਨੂੰ ਯਾਦ ਨਹੀ ਸੀ ਇਸ ਰਸਤੇ ਵਾਲੇ ਪਹਿਲਾਂ ਹੀ ਸਿਰ ਦੇ ਕੇ ਹੀ ਚਲਦੇ ਹਨ । ਉਸ ਨੇ ਮੈਨੂੰ ਕਿਹਾ ਕਿ ਤੈਨੂੰ ਅਸ਼ਟਾਮ ਪੇਪਰ ਤੇ ਲਿਖ ਕੇ ਦੇਣਾ ਪਵੇਗਾ। ਉਸ ਦਾ ਖਿਆਲ ਸੀ ਕਿ ਮੈ ਅਸ਼ਟਾਮ ਪੇਪਰ ਤੇ ਲਿਖਣ ਦਾ ਰਿਸਕ ਨਹੀਂ ਲਵਾਂਗਾ। ਮੈ ਉਸ ਨੂੰ ਕਿਹਾ ਕਿ ਮੈ ਜਲਦੀ ਹੀ ਅਸ਼ਟਾਮ ਪੇਪਰ ਤੇ ਲਿਖ ਕੇ ਲਿਆਵਾਂਗਾ । ਤਕਰੀਬਨ ਇਕ ਹਫਤੇ ਦੇ ਵਿਚ ਹੀ ਮੈਂ ਅਸ਼ਟਾਮ ਪੇਪਰ ਤੇ ਲਿਖ ਕੇ ਪਟਿਆਲੇ ਉਸ ਦੇ ਘਰ ਪਹੁੰਚ ਗਿਆ, ਹਰਸਿੰਦਰ ਕੌਰ ਆਪ ਘਰ ਨਹੀਂ ਸੀ, ਉਸ ਦੇ ਕਹਿਣ ਤੇ ਮੈ ਅਸ਼ਟਾਮ ਪੇਪਰ ਉਸ ਦੇ ਘਰਵਾਲੇ ਨੂੰ ਦੇ ਦਿੱਤਾ ਤੇ ਵਾਪਸ ਆ ਗਿਆ । ਤਕਰੀਬਨ ੧੦ ਦਿਨ ਬਾਅਦ ਉਸ ਨੇ ਮੈਨੂੰ ਫੋਨ ਕੀਤਾ ਕਿ ਉਸ ਨੇ ਸਭ ਕੁਝ ਪੜ ਕੇ ਮੱਕੜ ਨਾਲ ਗੱਲ ਕੀਤੀ ਤੇ ਮੱਕੜ ਨੇ ਕਿਹਾ ਕਿ ਉਹ ਦਰਬਾਰ ਸਾਹਿਬ ਵਿੱਚੋਂ ਸਾਰੇ ਗੰਦੇ ਬੰਦੇ ਕੱਢ ਦੇਣਗੇ । ਉਸਨੇ ਮੈਨੂੰ ਦੱਸਿਆ ਕਿ ਇਸ ਗੱਲ ਦਾ ਮੈ ਨਵਾਂ ਜਮਾਨਾ ਅਖਬਾਰ ਦੇ ਲੇਖ ਵਿਚ ਜਿਕਰ ਵੀ ਕੀਤਾ ਹੈ,। ਮੈ ਨਵਾਂ ਜਮਾਨਾ ਅਖਬਾਰ ਲੈ ਕੇ ਉਸ ਦਾ ਲੇਖ ਪੜਿਆ ਜਿਸ ਵਿਚ ਉਸ ਨੇ ਇਸ ਮਸਲੇ ਤੇ ਸਿਰਫ ਦੋ ਲਾਈਨਾਂ ਲਿਖੀਆਂ ਉਹ ਵੀ ਸ਼ਾਇਦ ਮੱਕੜ ਤੋ ਪੁੱਛ ਕੇ ਲਿਖੀਆਂ ਹੋਣਗੀਆਂ। ਉਸ ਨੇ ਸਿਰਫ ਇਹਨਾਂ ਹੀ ਲਿਖਿਆ ਕਿ ਸਹੀਦਾਂ ਕੋਲ ਰਹਿਣ ਵਾਲੇ ਅਮਨਦੀਪ ਸਿੰਘ ਨੇ ਹਲਫੀਆ ਬਿਆਨ ਦਿੱਤਾ ਹੈ ਕਿ ਦਰਬਾਰ ਸਾਹਿਬ ਵਿਚ ਅਖੌਤੀ ਸੇਵਾਦਾਰ

ਬੱਚਿਆਂ ਨਾਲ ਦੁਸਕਰਮ ਕਰਦੇ ਹਨ। ਅਸਲੀ ਤੇ ਗੰਭੀਰ ਗੱਲ ਦਾ ਉਸਨੇ ਜਿਕਰ ਤੱਕ ਨਾ ਕੀਤਾ। ੨੦੧੨ ਵਿਚ ਹੀ ਮੈ ਫਿਰ ਬਲਦੇਵ ਸਿੰਘ ਸਿਰਸਾ ਨਾਲ ਸੰਪਰਕ ਕੀਤਾ । ਸਿਰਸਾ ਸਾਹਿਬ ਨੇ ਕਿਹਾ ਕਿ ਤੂੰ ਇਕ ਬਾਰੀ ਫਿਰ ਕਰਨ ਕੋਲੋ ਤੇ ਆਪਣੇ ਕੋਲੋ ਦਰਖਾਸਤ ਲਿਖ ਕੇ ਦੇ ਆਪਾਂ ਕਮਿਸਨਰ ਸਾਹਿਬ ( ਰਾਮ ਸਿੰਘ ) ਨੂੰ ਦੇ ਦਿੰਦੇ ਹਾਂ । ਮੈਂ ਇਦਾਂ ਹੀ ਕੀਤਾ ਤੇ ਸਿਰਸਾ ਸਾਹਿਬ ਨਾਲ ਜਾ ਕੇ ਕਮਿਸਨਰ ਸਾਹਿਬ ਦੇ ਦਫਤਰ ਜਾ ਕੇ ਦਰਖਾਸਤ ਦੇ ਦਿੱਤੀ । ਕਮਿਸ਼ਨਰ ਸਾਹਿਬ ਤਾਂ ਨਾ ਮਿਲੇ ਤੇ ਅਸੀਂ ਦਰਖਾਸਤ ਉਹਨਾਂ ਦੇ ਦਫਤਰ ਫੜਾ ਕੇ ਆ ਗਏ । ਕਮਿਸ਼ਨਰ ਸਾਹਿਬ ਨੇ ਉਹ ਦਰਖਾਸਤ ਗਲਿਆਰਾ ਚੌਂਕੀ ਭੇਜ ਦਿੱਤੀ ਦੋ ਦਿਨ ਸ਼ਾਇਦ ਗਲਿਆਰਾ ਚੌਂਕੀ ਦਾ ਮੁਲਾਜਮ ਪਹਿਲਾਂ ਕਰਨ ਕੋਲ ਦੁਕਾਨ ਤੇ ਗਿਆ ਤੇ ਉਸ ਨਾਲ ਪਿਆਰ ਨਾਲ ਗੱਲ ਕਰਨ ਦੀ ਬਜਾਏ ਉਸ ਨੂੰ ਡਰਾਵੇ ਦੇਣ ਲਗਾ । ਇਹ ਸਭ ਮੈਨੂੰ ਕਰਨ ਨੇ ਬਾਅਦ ਵਿਚ ਦ'ਸਿਆ । ਕਰਨ ਨੇ ਮੈਨੂੰ ਦੱਸਿਆ ਕਿ ਉਸ ਮੁਲਾਜਮ ਨੇ ਮੈਨੂੰ ਕਿਹਾ ਕਿ ਤੂੰ ਪੈਸੇ ਠੱਗਣ ਲਈ ਬਾਬੇ ਨੂੰ ਬਲੈਕਮੇਲ ਕਰ ਰਿਹਾ ਹੈ ਤੇਰੇ ਤੇ ਕੇਸ ਦਰਜ ਹੋ ਸਕਦਾ ਹੈ । ਪੁਲਿਸ ਮੁਲਾਜਮਾਂ ਨੇ ਕਰਨ ਨੂੰ ਇਹਨਾਂ ਦਬਕਾਇਆ ਕਿ ਬਿਆਨ ਦੇਣਾ ਤਾਂ ਦੂਰ ਦੀ ਗੱਲ ਉਹ ਪੁਲਿਸ ਦੇ ਸਾਹਮਣੇ ਜਾਣ ਤੋ ਹੀ ਡਰਨ ਲੱਗ ਪਿਆ । ਪੁਲਿਸ ਵਾਲਿਆਂ ਨੇ ਇਕ ਬੀਮਾਰ ਤੇ ਬੇਸਹਾਰਾ ਬੱਚੇ ਨਾਲ ਵੀ ਕੋਈ ਹਮਦਰਦੀ ਨਾ ਦਿਖਾਈ । ਥੋੜੇ ਦਿਨਾਂ ਬਾਅਦ ਮੇਰੇ ਵਾਲੀ ਦਰਖਾਸਤ ਵੀ ਗਲਿਆਰਾ ਚੌਂਕੀ ਪਹੁੰਚ ਗਈ । ਗਲਿਆਰਾ ਚੌਂਕੀ ਵਾਲਿਆਂ ਨੇ ਫੋਨ ਕਰਕੇ ਮੈਨੂੰ ਬੁਲਾਇਆ ਤੇ ਗਲਬਾਤ ਕਰਨ ਲਈ ਕਿਹਾ । ਮੈਂ ਸ਼ਾਮ ਦੇ ਟਾਈਮ ਗਲਿਆਰਾ ਚੌਂਕੀ ਦੇ ਐ.ਐਸ ਓ. ਤੇ ਹਰਪਾਲ ਸਿੰਘ ਏ.ਐਸ.ਆਈ. ਨੂੰ ਘੰਟਾ ਘਰ ਚੌਕ (ਦਰਬਾਰ ਸਾਹਿਬ ਤੇ ਸਾਹਮਣੇ) ਜਾ ਕੇ ਮਿਲਿਆ। ਐਸ.ਐਚ.ਓ. ਨੇ ਕਿਹਾ ਕਿ ਤੂੰ ਕਮਿਸ਼ਨਰ ਕੋਲ ਨਾ ਜਾਂਦਾ ਬੱਚੇ ਲਿਜਾਣ ਵਾਲੇ ਬੰਦਿਆ ਬਾਰੇ ਮੈਨੂੰ ਦੱਸ ਦਿੰਦਾ ਅਸੀਂ ਹੀ ਸਾਰੇ ਫੜ ਲੈਣੇ ਸੀ । ਉਸ ਵੇਲੇ ੪ ਵੱਜੇ ਸਨ ਉਹਨਾਂ ਨੇ ਸ਼ਾਮ ਨੂੰ ਉਸੇ ਜਗਾਂ ਤੇ ਮਿਲਣ ਲਈ ਕਿਹਾ । ਮੈ ਸ਼ਾਮ ਨੂੰ ਉਹਨਾਂ ਕੋਲ ਜਾ ਰਿਹਾ ਸੀ ਅਜੇ ਮੈਂ ਉਹਨਾਂ ਤੋ ਥੋੜੀ ਹੀ ਦੂਰ ਸੀ ਕਿ ਉਥੇ ਮੌਜੂਦ ਬਲਜੀਤ ਸਿੰਘ ਏ.ਐਸ.ਆਈ ਜੋ ਕਿ (ਰਾਜੂ ਭਈਏ ਦਾ ਯਾਰ ਸੀ) ਨੇ ਮੇਰੇ ਖਿਲਾਫ ਉਹਨਾਂ ਦੇ ਕੰਨ ਭਰ ਦਿਤੇ । ਉਸਨੇ ਉਹਨਾਂ ਨੂੰ ਕਿਹਾ ਕਿ ਇਹ ਨਾ ਖੁਦ ਲੁਧਿਆਣੇ ਦਾ ਹੈ, ਉਹਨਾਂ ਨੇ ਮੇਰਾ ਅੰਮ੍ਰਿਸਤਰ ਦਾ ਨਾ ਹੋਣ ਕਰਕੇ ਲੁਧਿਆਣੇ ਦਾ ਹੋਣਾ ਏਨਾ ਵੱਡਾ ਅਪਰਾਧ ਬਣਾਂ ਦਿਤਾ ਜਿਵੇਂ ਕਿ ਮੈ ਪੰਜਾਬ ਦੇ ਕਿਸੇ ਜਿਲੇ ਤੋਂ ਨਹੀਂ ਬਲਕਿ ਪਾਕਿਸਤਾਨ ਵਿਚੋਂ ਆਇਆ ਹੋਇਆ ਹੋਵਾਂ । ਉਹਨਾਂ ਨੇ ਮੈਨੂੰ ਦਬਕਾਉਣ ਦੀ ਪੂਰੀ ਕੋਸ਼ਿਸ਼ ਕੀਤੀ ਅਤੇ ਲੁਧਿਆਣੇ ਰਹਿੰਦੇ ਮੇਰੇ ਘਰ ਵਾਲਿਆਂ ਨਾਲ ਵੀ ਗੱਲ ਕੀਤੀ । ਉਹਨਾਂ ਨੇ ਤਾਂ ਮੇਰੇ ਤੇ ਦਰਬਾਰ ਸਾਹਿਬ ਨੂੰ ਬਦਨਾਮ ਕਰਨ ਦਾ ਦੋਸ਼ ਵੀ ਲਾਇਆ । ਫਿਰ ਉਹਨਾਂ ਨੇ ਆਪ ਸੱਚੇ ਬਣਨ ਲਈ ਆਪ੍ਰੇਸ਼ਨ ਸ਼ੁਰੂ ਕੀਤਾ ਜਿਸ ਦਾ ਮੁਖੀ ਗੰਦੇ ਐਸ.ਆਈ. ਬਲਜੀਤ ਸਿੰਘ ਨੂੰ ਬਣਾਇਆ ਜਿਸਦਾ ਮਕਸਦ ਹੀ ਆਪ੍ਰੇਸ਼ਨ ਨੂੰ ਫੇਲ ਕਰਨਾ ਤੇ ਗੱਲ ਨੂੰ ਦਬਾਉਣਾ ਸੀ । ਮੇਰੇ ਕਹਿਣ ਤੇ ਉਹਨਾਂ ਨੇ ਦੋ ਬੰਦਿਆਂ ਨੂੰ ਫੜ ਲਿਆ। ਜਿਹਨਾਂ ਵਿਚ ਇਕ ਕਾਲਾ ਕੱਟਾ ਵੀ ਸੀ, ਕਾਲੇ ਕੱਟੇ ਨੇ ਭੱਜਣ ਦੀ ਕੋਸ਼ਿਸ਼ ਵੀ ਕੀਤੀ ਤੇ ਬਲਜੀਤ ਦੀ ਬਾਹ ਤੇ ਕੁੱਝ ਮਾਰ ਕੇ ਜਖਮ ਵੀ ਕਰ ਦਿੱਤਾ ਥਾਣੇ ਵਾਲਿਆਂ ਨੇ ਸਿਰਫ ਉਹਨਾਂ ਨੂੰ ਨਿਰਦੋਸ਼ ਸਾਬਿਤ ਕਰਨ ਦੀ ਹੀ ਕੋਸ਼ਿਸ਼ ਕੀਤੀ ਉਹਨਾਂ ਦੀ ਹਰ ਗਲ ਨੂੰ ਸੱਚੀ ਮੰਨਿਆ ਤੇ ਮੇਰੀ ਹਰ ਗਲ ਨੂੰ ਝੂਠੀ ਕਿਹਾ। ਥੋੜੀ ਦੇਰ ਬਾਅਦ ਪੁਲਿਸ ਵਾਲੇ ਰਾਜੂ ਭਾਈਏ ਨੂੰ ਵੀ ਥਾਣੇ ਲੈ ਆਏ ਤੇ ਕਿਹਾ ਕਿ ਇਹ ਚਿੱਟੀ ਦਾੜੀ ਵਾਲਾ ੫੦ ਸਾਲਾ ਦਾ ਬੰਦਾ ਗਲਤ ਕੰਮ ਨਹੀ ਕਰ ਸਕਦਾ । ਪਹਿਲਾਂ ਤਾਂ ਉਹਨਾਂ ਨੇ ਮੈਨੂੰ ਇਨਾਂ ਡਰਾਇਆ ਕਿ ਇਕ ਵਾਰੀ ਤਾਂ ਮੈਨੂੰ ਮੌਤ ਸਾਹਮਣੇ ਦਿਖਾਈ ਦੇਣ ਲੱਗੀ । ਉਹਨਾਂ ਨੇ ਮੈਨੂੰ ਕਿਹਾ ਕਿ ਤੂੰ ਦਰਬਾਰ ਸਾਹਿਬ ਨੂੰ ਬਦਨਾਮ ਕਰਦਾ ਹੈ ਤੈਨੂੰ ਸਕੱਤਰ ਦੇ ਹਵਾਲੇ ਕਰਾਂਗੇ । ਤਕਰੀਬਨ ਇਕ ਘੰਟਾ ਉਹਨਾਂ ਨੇ ਮੈਨੂੰ ਪੂਰਾ ਡਰਾਇਆ ਤੇ ਬਾਅਦ ਵਿਚ ਠੰਡੇ ਪੈ ਗਏ ਤੇ ਮੇਰੀ ਰਾਜੂ ਭਾਈਏ ਨਾਲ ਦੋਸਤੀ ਕਰਾਉਣ ਦੀ ਕੋਸ਼ਿਸ਼ ਵੀ ਕੀਤੀ । ਉਹਨਾਂ ਨੇ ਮਸਲੇ ਨੂੰ ਖਤਮ ਕਰਨ ਲਈ ਤੇ ਅਸਲੀ ਗੱਲ ਤੇ ਪਰਦਾ ਪਾਉਣ ਲਈ ਕਿਹਾ ਕਿ ਤੂੰ ਇਹ ਕਹੀਂ ਕਿ ਇਹ ਬੰਦੇ ਮੈਨੂੰ ਧਮਕੀਆਂ ਦਿੰਦੇ ਹਨ ਇਸੇ ਲਈ ਮੈ ਇਹਨਾਂ ਖਿਲਾਫ ਦਰਖਾਸਤ ਦਿੱਤੀ ਹੈ ਤੇ ਹੁਣ ਸਾਡਾ ਰਾਜੀਨਾਮਾ ਹੋ ਗਿਆ ਹੈ ਐਨਾ ਕਹਿ ਕੇ ਉਹਨਾਂ ਨੇ ਆਪਣੇ ਵੱਲੋਂ ਚਿੱਠੀ ਲਿਖ ਕੇ ਮੇਰੇ ਕੋਲੋਂ ਸਾਇਨ ਕਰਵਾ ਲਏ । ਸੈਤਾਂਨਾ ਤੋ ਖਹਿੜਾ ਛਡਾਉਣ ਲਈ ਮੇਰੇ ਕੋਲ

ਸਾਇਨ ਕਰਨ ਤੋਂ ਇਲਾਵਾ ਹੋਰ ਕੋਈ ਰਸਤਾ ਵੀ ਨਹੀਂ ਸੀ। ਉਹਨਾਂ ਨੇ ਰਾਜੂ ਭਾਈਏ ਨਾਲ ਮੈਨੂੰ ਪੱਕੀ ਦੋਸਤੀ ਪਾਉਣ ਲਈ ਕਿਹਾ ਤੇ ਮੇਰੀ ਉਸ ਨਾਲ ਜੱਫੀ ਵੀ ਪੁਆਈ । ਬਾਕੀ ਦੇ ਬੰਦਿਆਂ ਨੂੰ ਵੀ ਕੁੱਟਮਾਰ ਕਰਕੇ ਮੇਰੇ ਪੈਰੀ ਹੱਥ ਲਵਾਏ ਤੇ ਮੇਰੇ ਕੋਲੋ ਮਾਫੀ ਮੰਗਵਾਈ ਇਸ ਤਰਾਂ ਏ ਐਸ ਆਈ ਬਲਜੀਤ ਸਿੰਘ ਦੀ ਹਰਕਤ ਕਰਕੇ ਇਹ ਆਪ੍ਰੇਸ਼ਨ ਖਤਮ ਹੋ ਗਿਆ। ਚੌਂਕੀ ਵਾਲਿਆਂ ਨੇ ਕੜਿਆਂ ਵਾਲੇ ਬਾਬੇ ਨੂੰ ਵੀ ਫੋਨ ਕਰਕੇ ਚੌਂਕੀ ਵਿਚ ਪੇਸ਼ ਹੋਣ ਨੂੰ ਕਿਹਾ ਸੀ ਪਰ ਉਹ ਕਦੇ ਵੀ ਪੇਸ਼ ਨਾ ਹੋਇਆ। ਇਹ ਸਾਰੀ ਕਾਰਵਾਈ, ਜੁਲਾਈ ੨੦੧੨ ਦੀ ਸੀ । ਉਸ ਤੋਂ ਬਾਅਦ ਇਕ ਦਿਨ ਅਕਤੂਬਰ ਵਿਚ ਗੁਰਪੁਰਬ ਤੋਂ ਪਹਿਲਾਂ ਨਗਰ ਕੀਰਤਨ ਵਾਲੇ ਦਿਨ ਕੜਿਆਂ ਵਾਲੇ ਬਾਬੇ ਨੇ ਰਾਤ ਦੇ ਕਰੀਬ ੧੦ ਵਜੇ ਜਦੋਂ ਮੈ ਦਰਬਾਰ ਸਾਹਿਬ ਤੋ ਆਪਣੇ ਘਰ ਜਾ ਰਿਹਾ ਸੀ ਰਸਤੇ ਵਿਚ ਅਵਾਰਾ ਅਤੇ ਨਸੇੜੀ ਬੰਦਿਆਂ ਨੂੰ ਪੇਸੇ ਦੇ ਕੇ ਮੇਰੇ ਤੇ ਹਮਲਾ ਕਰਵਾ ਦਿ'ਤਾ । ਬਾਬੇ ਨੇ ਕਿਹਾ ਕਿ ਤੂੰ ਮੇਰਾ ਨਾਂ ਕਿਉ ਲਿਖਵਾਇਆ ਹੈ ਉਹ ਸਾਇਦ ਉਹਨਾ ਬੰਦਿਆਂ ਨਾਲ ਰਲ ਕੇ ਮੈਨੂੰ ਜਾਨੋ ਮਾਰ ਦਿੰਦਾ ਜੇ ਉੱਥੇ ਮੋਜੂਦ ਲੋਕ ਮੈਨੂੰ ਨਾ ਛੁਡਾਉਦੇ । ਇਸ ਤੇ ਬਾਅਦ ਬਾਬਾ ਤੇ ਹੋਰ ਬੰਦੇ ਤਾਂ ਫਰਾਰ ਹੋ ਗਏ । ਪਰ ਉਥੇ ਇਕ ਬੰਦੇ ਨੂੰ ਲੋਕਾਂ ਨੇ ਫੜ ਲਿਆ ਤੇ ਗਲਿਆਰਾ ਚੌਂਕੀ ਲੈ ਗਏ । ਉਸ ਬੰਦੇ ਅਤੇ ਬਾਬੇ ਖਿਲਾਫ ਕਾਰਵਾਈ ਕਰਨ ਦੀ ਬਜਾਏ ਉਥੇ ਮੋਜੂਦ ਹਰਪਾਲ ਸਿੰਘ ਏ.ਐਸ.ਆਈ. ਨੇ ਕਿਹਾ ਕਿ ਇਹ ਘਟਨਾ ਸਾਡੇ ਇਲਾਕੇ ਵਿਚ ਨਹੀਂ ਵਾਪਰੀ ਅਸੀਂ ਕੁਝ ਨਹੀਂ ਕਰ ਸਕਦੇ। ਗੁਰਪੁਰਬ ਤੋਂ ਦੋ ਦਿਨਾਂ ਬਾਅਦ ਕੜਿਆਂ ਵਾਲਾ ਬਾਬਾ ਕਰਨ ਨੂੰ ਇਲਾਜ ਕਰਵਾਉਣ ਦੇ ਬਹਾਨੇ ਆਪਣੇ ਨਾਲ ਲੈ ਗਿਆ, ਕਰਨ ਮੁੜ ਤੇ ਕਦੀ ਵੀ ਦਿਖਾਈ ਨਾ ਦਿੱਤਾ ਹੋ ਸਕਦਾ ਹੈ ਬਾਬੇ ਨੇ ਉਸ ਨੂੰ ਕਿਤੇ ਮਾਰ ਖਪਾ ਦਿੱਤਾ ਹੋਵੇ ਕਿਉਕਿ ਉਹੀ ਉਸ ਦੀਆਂ ਕਰਤੂਤਾਂ ਦਾ ਚਸਮਦੀਦ ਗਵਾਹ ਸੀ ਨਹੀ ਤਾਂ ਉਸ ਨੇ ਕਦੀ ਵੀ ਆਪਣੀਆਂ ਕਰਤੂਤਾਂ ਦਾ ਸਬੂਤ ਕਿਸੇ ਦੇ ਹੱਥ ਨਹੀਂ ਲੱਗਣ ਦਿਤਾ । ੨੦੧੨ ਵਿਚ ਹੀ ਗਲਿਆਰਾ ਚੌਂਕੀ ਦਾ ਸਟਾਫ ਬਦਲ ਗਿਆ, ਰਾਜੂ ਭਈਏ ਦੇ ਖਿਲਾਫ ਕਿਸੇ ਨੇ ਫਿਰ ਦਰਖਾਸਤ ਲਿਖ ਕੇ ਕਮਿਸ਼ਨਰ ਨੂੰ ਦੇ ਦਿੱਤੀ । ਇਹ ਦਰਖਾਸਤ ਕਿਸੇ ਸੁਧਾਰ ਕਮੇਟੀ ਵਲੋਂ ਦਿੱਤੀ ਗਈ ਸੀ ਪਰ ਅਖੀਰ ਵਿੱਚ ਲਿਖਣ ਵਾਲੇ ਦਾ ਨਾਂ ਅਮਨਦੀਪ ਸਿੰਘ ਹੀ ਲਿਖਿਆ ਹੋਇਆ ਸੀ ਕਿਉਕਿ ਗਲਿਆਰਾ ਚੌਂਕੀ ਵਿੱਚ ਏ ਐਸ ਆਈ. ਬਲਜੀਤ ਸਿੰਘ ਸਮੇਤ ਹਾਲੇ ਵੀ ਕਈ ਪੁਰਾਣੇ ਮੁਲਾਜਮ ਸਨ । ਇਸ ਨਵੀ ਚੌਂਕੀ ਵਾਲਿਆਂ ਨੇ ਦਰਖਾਸਤ ਲਿਖਣ ਦਾ ਸੱਕ ਮੇਰੇ ਤੇ ਹੀ ਕੀਤਾ ਤੇ ਸ਼ਾਮ ਦੇ ਟਾਈਮ ਡਿਊਟੀ ਤੇ ਮੌਜੂਦ ਏ.ਐਸ;.ਆਈ. ਸੁਖਦੇਵ ਸਿੰਘ ਨੇ ਚੌਂਕੀ ਆ ਕੇ ਮੈਨੂੰ ਦਰਖਾਸਤ ਬਾਰੇ ਦਸੱਣ ਲਈ ਕਿਹਾ ਪਰ ਮੇਰੇ ਚੌਂਕੀ ਜਾਣ ਤੋ ਪਹਿਲਾਂ ਚੌਂਕੀ ਵਾਲਿਆਂ ਨੇ ਰਾਜੂ ਭਈਏ ਨੂੰ ਕੁਟਮਾਰ ਕਰਕੇ ਦਰਬਾਰ ਸਾਹਿਬ ਵਿੱਚੋਂ ਕੱਢ ਦਿੱਤਾ ਸੀ । ਮੈਂ ਚੌਂਕੀ ਜਾ ਕੇ ਦਰਖਾਸਤ ਪੜੀ ਜਿਸ ਵਿਚ ਰਾਜੂ ਭਈਏ ਦੇ ਪਿਛੋਕੜ ਬਾਣੇ ਐਨਾ ਕੁਝ ਲਿਖਿਆ ਹੋਇਆ ਸੀ ਜੋ ਮੈ ਵੀ ਨਹੀਂ ਸੀ ਜਾਣਦਾ, ਇਹ ਗੱਲਾਂ ਤਾਂ ਉਸ ਦੇ ਬਹੁਤ ਕਰੀਬੀ ਹੀ ਜਾਣ ਸਕਦੇ ਸਨ । ਜਿੱਥੋ ਤੱਕ ਮੇਰਾ ਖਿਆਲ ਹੈ ਕਿ ਰਾਜੂ ਭਈਏ ਨੂੰ ਦਰਬਾਰ ਸਾਹਿਬ ਚੋ ਕੱਢਣ ਦੇ ਪਲੈਨ ਪਿੱਛੇ ਗਲਿਆਰਾ ਚੌਂਕੀ ਦੇ ਇੱਕ ਅਮ੍ਰਿਤਧਾਰੀ ਮੁਲਾਜਮ ਦਾ ਹੱਥ ਸੀ ਕਿਉਕਿ ਉਹ ਵੀ ਮੇਰੇ ਵਾਂਗ ਰਾਜੂ ਭਈਏ ਦੀਆਂ ਕਰਤੂਤਾਂ ਤੋਂ ਬਹੁਤ ਦੁੱਖੀ ਸੀ । ਕਮਿਸਨਰ ਨੂੰ ਦਿੱਤੀ ਦਰਖਾਸਤ ਬਾਰੇ ਸਭ ਤੋਂ ਪਹਿਲਾਂ ਉਹ ਹੀ ਮੈਨੂੰ ਮਿਲਿਆ ਸੀ ਤੇ ਰਾਜੂ ਭਈਏ ਦੇ ਵਿਛਾਏ ਜਾਲ ਬਾਰੇ ਹੀ ਮੇਰੇ ਨਾਲ ਜਿਆਦਾ ਗੱਲ ਕੀਤੀ ਸੀ । ਸੁਧਾਰ ਨਾ ਦੀ ਕਮੇਟੀ ਦਾ ਤਾਂ ਦਰਬਾਰ ਸਾਹਿਬ ਵਿੱਚ ਕੋਈ ਵਜੂਦ ਹੀ ਨਹੀਂ ਸੀ । ਉਸ ਤੋਂ ਬਾਅਦ ੨੦੧੩ ਵਿੱਚ ਮੈਨੂੰ ਡਰਾਇਵਰ ਦੇ ਖਿਲਾਫ ਪੱਕਾ ਸਬੂਤ ਮਿਲਿਆ । ਮੈਨੂੰ ਇੱਕ ਲੜਕਾ ਮਿਲਿਆ ਜਿਸ ਦਾ ਨਾਂ ਜਸਵਿੰਦਰ ਸਿੰਘ ( ਜੱਸਾ ) ਪਿੰਡ ਪੱਤੜ ਕਲਾਂ ਨੇੜੇ ਕਰਤਾਰਪੁਰ ( ਜਿਲਾ ਜਲੰਧਰ ) ਸੀ, ਉਹ ਇਕ ਹਫਤਾ ਪਹਿਲਾਂ ਹੀ ਦਰਬਾਰ ਸਾਹਿਬ ਆਇਆ ਸੀ, ਉਹ ਘਰ ਵਾਲਿਆਂ ਨਾਲ ਕਿਸੇ ਗਲੋਂ ਨਰਾਜ ਹੋ ਕੇ ਆਇਆ ਸੀ । ਉਹ ਦਸਵੀ ਕਲਾਸ ਵਿਚ ਪੜਦਾ ਸੀ ਉਸ ਨੇ ਮੈਨੂੰ ਦੱਸਿਆ ਕਿ ਇਕ ਦਿਨ ਰਾਤ ਨੂੰ ( ਚਾਰ ਦਿਨ ਪਹਿਲਾਂ ) ਮੈਨੂੰ ਘਰ ਵਾਲੀਆਂ ਦੀ ਯਾਦ ਆਈ ਤੇ ਰਾਤ ਦੇ ੧੦ ਵਜੇ ਮੈ ਫੋਨ ਕਰਨ ਲਈ ਗੁਰੂ ਰਾਮਦਾਸ ਸਰਾਂ ਤੋ ਬਾਹਰ ਨਿਕਲਿਆਂ ਤਾਂ ਮੈਨੂੰ ਡਰਾਈਵਰ ਮਿਲ ਗਿਆ ਤੇ ਕਹਿਣ ਲਗਾ ਕਿ ਮੇਰੇ ਕੋਲੋ ਦੋ ਮੋਬਾਇਲ ਫੋਨ ਹਨ ਮੇਰੇ ਨਾਲ ਚੱਲ ਇੱਕ ਮੈ ਤੈਨੂੰ ਦੇ ਦਿੰਦਾ ਹਾਂ । ਮੈ ਫੋਨ ਦੇ ਲਾਲਚ ਵਿੱਚ ਆ ਕੇ ਉਸ ਦੇ ਨਾਲ

ਚਲਾ ਗਿਆ, ਉਹ ਗਲੀਆਂ ਵਿਚ ਹੀ ਘੁੰਮਦਿਆਂ ਮੈਨੂੰ ਕਿਸੇ ਵੀਰਾਨ ਜਿਹੀ ਥਾਂ ਤੇ ਲੈ ਗਿਆ। ਮੈਨੂੰ ਉਸ ਉਤੇ ਸੱਕ ਹੋ ਗਿਆ ਕਿ ਕਿਤੇ ਲਿਜਾ ਕੇ ਮੈਨੂੰ ਵੇਚ ਦੇਵੇਗਾ ਤੇ ਮੈ ਪੇਸਾਬ ਕਰਨ ਦੇ ਬਹਾਨੇ ਉਥੋ ਭੱਜ ਆਇਆ । ਜੱਸਾ ਜਦੋ ਮੈਨੂੰ ਮਿਲਿਆ ਤਾਂ ਉਹ ਫਿਰ ਕਿਸੇ ਅਣਜਾਣ ਬੰਦੇ ਨਾਲ ਜਾਣਾ ਚਾਹੁੰਦਾ ਸੀ । ਉਸ ਨੇ ਮੈਨੂੰ ਦਸਿਆ ਕਿ ਮੈ ਇੱਕ ਅੰਕਲ ਨਾਲ ਜਾਣਾ ਹੈ ਉਹ ਅੰਕਲ ਨੇ ਜੰਮੂ ਤੋ ਕਿਸੇ ਬੰਦੇ ਕੋਲੋਂ ੫ ਲੱਖ ਰੁਪੈ ਲੈਣਾ ਹੈ ਮੈ ਉਸ ਨੂੰ ਕਿਹਾ ਕਿ ਤੂੰ ਕਿਸੇ ਅਣਜਾਣ ਬੰਦੇ ਨਾਲ ਨਾ ਜਾ ਤੈਨੂੰ ਕੋਈ ਲਿਜਾ ਕੇ ਵੇਚ ਦੇਵੇਗਾ ਜਿਹਨਾਂ ਚਿਰ ਰਹਿਣਾ ਹੈ ਮੇਰੇ ਕੋਲ ਰਹਿ । ਉਹ ਮੇਰੀ ਗੱਲ ਮੰਨ ਗਿਆ ਤਕਰੀਬਨ ਦੋ ਦਿਨ ਬਾਅਦ ਮੈ ਗੁਰੂ ਰਾਮਦਾਸ ਸਰਾਂ ਵਿੱਚ ਗੁਮਸੁਦਾ ਲੋਕਾਂ ਵਿੱਚ ਉਸਦੀ ਫੋਟੋ ਲੱਗੀ ਦੇਖੀ ਤੇ ਉਸ ਤੋ ਨੰਬਰ ਲਿਖ ਲਿਆ ਘਰ ਆ ਕੇ ਦੱਸਿਆ ਉਸ ਨੇ ਕਿਹਾ ਕਿ ਇਹ ਉਸ ਦੇ ਡੈਡੀ ਦਾ ਨੰਬਰ ਹੈ । ਮੈ ਉਸੇ ਵੇਲੇ ਉਸ ਦੇ ਡੈਡੀ (ਕਰਨੈਲ ਸਿੰਘ) ਨੂੰ ਫੋਨ ਕਰ ਦਿਤਾ । ਉਸ ਦਾ ਡੈਡੀ ਤੇ ਚਾਚਾ ਉਸ ਦਿਨ ਉਸ ਨੂੰ ਲੱਭਣ ਲਈ ਅੰਮ੍ਰਿਤਸਰ ਆਏ ਹੋਏ ਸਨ । ਮੈ ਦਰਬਾਰ ਸਾਹਿਬ ਦੇ ਬਾਹਰ ਜੱਸੇ ਨੂੰ ਉਹਨਾ ਨਾਲ ਮਿਲਵਾ ਦਿਤਾ ਤੇ ਡਰਾਇਵਰ ਵੱਲੋਂ ਜੱਸੇ ਨੂੰ ਲੈ ਜਾਣ ਬਾਰੇ ਵੀ ਉਹਨਾ ਨਾਲ ਗੱਲ ਕੀਤੀ । ਮੈਂ ਕਿਹਾ ਕਿ ਜੱਸਾ ਹੀ ਉਸ ਦੇ ਖਿਲਾਫ ਇਕੋ ਗਵਾਹ ਹੈ ਨਹੀਂ ਤਾਂ ਉਸ ਨੇ ਕੋਈ ਸਬੂਤ ਕਦੇ ਨਹੀਂ ਛੱਡਿਆ। ਜੱਸੇ ਦੀ ਗਵਾਹੀ ਦੇਣ ਨਾਲ ਉਸ ਵੱਲੋਂ ਲਿਜਾਏ ਗਏ ਹੋਰ ਬੱਚਿਆਂ ਦਾ ਵੀ ਭੇਤ ਖੁੱਲ ਸਕਦਾ ਹੈ ਉਸ ਦੇ ਡੈਡੀ ਨੇ ਕਿਹਾ ਜਿੱਥੇ ਤੂੰ ਕਹੇਂਗਾ ਜੱਸਾ ਜਰੂਰ ਗਵਾਹੀ ਦੇਵੇਗਾਂ ਤੇ ਉਹ ਜੱਸੇ ਨੂੰ ਲੈ ਕੇ ਚੱਲੇ ਗਏ । ਮੈਂ ਅਮਰਜੀਤ ਸਿੰਘ ਬਡਗੁਜਰਾਂ (ਪੰਚ ਪ੍ਰਧਾਨੀ ਫਤਿਹਗੜ ਸਾਹਿਬ) ਨੂੰ ਫੋਨ ਕਰਕੇ ਦੱਸਿਆ ਕਿ ਡਰਾਇਵਰ ਤੇ ਖਿਲਾਫ ਪੱਕਾ ਸਬੂਤ ਮਿਲ ਗਿਆ ਤੂੰ ਹੁਣ ਉਸ ਨੂੰ ਜਰੂਰ ਬਕਣਾ ਪਵੇਗਾ ਕਿ ਬੱਚਿਆਂ ਨੂੰ ਕਿੱਥੇ ਲੈ ਕੇ ਜਾਂਦਾ ਹੈ । ਅਮਰਜੀਤ ਸਿੰਘ ਦੇ ਕਹਿਣ ਤੇ ਮੈਂ ਜੱਸੇ ਦੇ ਡੈਡੀ ਨੂੰ ਐਚ.ਐਚ.ਓ. ਨਾਲ ਗੱਲ ਕਰਨ ਲਈ ਬੁਲਾ ਲਿਆ । ਅਸੀਂ ਗਲਿਆਰਾ ਚੌਂਕੀ ਜਾ ਕੇ ਐਸ.ਐਚ.ਓ ਭਗਵਾਨ ਸਿੰਘ ਨੂੰ ਮਿਲੇ ਤੇ ਸਾਰੀ ਗੱਲਬਾਤ ਦੱਸੀ । ਜੱਸੇ ਦੇ ਡੈਡੀ ਨੇ ਕਿਹਾ ਕਿ ਜਦੋਂ ਡਰਾਇਵਰ ਫੜ ਲਿਆ ਗਿਆ ਤਾਂ ਮੈ ਜੱਸੇ ਨੂੰ ਗਵਾਹੀ ਦੇ ਲਈ ਲੈ ਆਵਾਂਗਾ । ਪਰ ਐਸ.ਐਚ.ਓ. ਸਮੇਤ ਗਲਿਆਰੇ ਦੇ ਕਿਸੇ ਮੁਲਾਜਿਮ ਨੇ ਡਰਾਇਵਰ ਨੂੰ ਨਾ ਫੜਿਆ , ਮੈ ਫੋਨ ਕਰਕੇ ਅਮਰਜੀਤ ਸਿੰਘ ਨੂੰ ਦੱਸਿਆ ਕਿ ਗਲਿਆਰਾ ਵਾਲੇ ਡਰਾਇਵਰ ਨੂੰ ਫੜ ਨਹੀਂ ਰਹੇ ਤਾਂ ਅਮਰਜੀਤ ਸਿੰਘ ਨੇ ਕਿਹਾ ਕਿ ਤੂੰ ਮੰਡੀ ਗੋਬਿੰਦਗੜ ਆ ਜਾਵੀਂ ਆਪਾਂ ਕਰਨੈਲ ਸਿੰਘ ਪੰਜੋਲੀ ਨੂੰ ਮਿਲਾਂਗੇ । ਉਹਨਾਂ ਨੇ ਦੱਸੇ ਹੋਏ ਦਿਨ ਮੁਤਾਬਿਕ ਮੈ ਮੰਡੀ ਗੋਬਿੰਦਗੜ ਪਹੁੰਚ ਗਿਆ । ਉਹ ਮੈਨੂੰ ਪੰਜੋਲੀ ਦੇ ਘਰ ਲੈ ਗਏ । ਪਜੋਲੀ ਨੇ ਕਿਹਾ ਕਿ ਦਰਬਾਰ ਸਾਹਿਬ ਵਿਚ ਜੋ ਕੁਝ ਵੀ ਹੋ ਰਿਹਾ ਹੈ ਉਸ ਬਾਰੇ ਕੋਈ ਕੁੱਝ ਨਹੀ ਕਰੇਗਾ ਨਾ ਕੋਈ ਜੁਬਾਨ ਖੋਲੇਗਾ । ਮੈ ਪੰਜੋਲੀ ਦੀ ਜੱਸੇ ਦੇ ਡੈਡੀ ਨਾਲ ਗੱਲ ਵੀ ਕਰਵਾਈ । ਪੰਜੋਲੀ ਨੇ ਮੈਨੂੰ ਮੱਕੜ ਦੇ ਉਸ ਵੇਲੇ ਦੇ ਪੀ.ਏ. (ਮਨਜੀਤ ਸਿੰਘ) ਨੂੰ ਮਿਲਣ ਲਈ ਕਿਹਾ ਦੂਜੇ ਦਿਨ ਜਾ ਕੇ ਮੈਂ ਪੀ.ਏ. ਨੂੰ ਮਿਲਿਆ ਤਾਂ ਉਸ ਨੇ ਸੀ.ਸੀ.ਟੀ.ਵੀ ਕੈਮਰੇ ਵਾਲੇ ਉਕਾਂਰ ਸਿੰਘ ਨੂੰ ਦਫਤਰ ਬੁਲਿਆ ਲਿਆ ਤੇ ਕਿਹਾ ਕਿ ਸਾਰੇ ਬੰਦੇ ਇਹਨਾਂ ਨੂੰ ਦਿਖਾ ਦੇਵੀ ਇਹ ਆਪ ਫੜ ਲੈਣਗੇ ਪਰ ਕੈਮਰੇ ਵਾਲੇ ਟਾਲ-ਮਟੋਲ ਕਰਦੇ ਰਹੇ । ਮੈਂ ਕੈਮਰੇ ਵਾਲਿਆਂ ਕੋਲ ਦੋ ਹੋਰ ਮੁੰਡੇ ਵੀ ਲੈ ਕੇ ਗਿਆ ਜੋ ਡਰਾਇਵਰ ਕੋਲੋ ਭੱਜ ਕੇ ਆਏ ਸਨ । ਪਰ ਕੈਮਰੇ ਵਾਲਿਆਂ ਨੇ ਡਰਾਇਵਰ ਸਮੇਤ ਕਿਸੇ ਵੀ ਬੰਦੇ ਨੂੰ ਨਾ ਫੜਿਆ ਤੇ ਉਹਨਾਂ ਦੇ ਆਖੀਰ ਗਲਿਆਰੇ ਦੇ ਇੱਕ ਮੁਲਾਜਮ ਬਲਬੀਰ ਸਿੰਘ ਨਾਲ ਮੇਰੀ ਗੱਲ ਕਰਵਾ ਦਿੱਤੀ ਕਿ ਜਦੋਂ ਕੋਈ ਵੀ ਗਲਤ ਬੰਦਾ ਦਿੱਸੇ ਬਲਬੀਰ ਸਿੰਘ ਨੂੰ ਫੋਨ ਕਰ ਦੇਵੀਂ । ਪਰ ਬਲਬੀਰ ਸਿੰਘ ਨੇ ਕਦੇ ਵੀ ਮੇਰਾ ਫੋਨ ਨਾ ਸੁਣਿਆ ਜੇ ਸੁਣਦਾ ਤਾਂ ਲਾਰਾ ਲਾ ਦਿੰਦਾ । ਇਸ ਤਰ੍ਹਾਂ ਇਹ ਆਪਰੇਸਨ ਵੀ ਫੇਲ ਹੋ ਗਿਆ। ਸਪੋਕਸਮੈਨ ਵਿੱਚ ਲਿਖਣ ਵਾਲੇ ਕਈ ਨਾਮੀ ਲੇਖਕਾਂ ਤੋ ਬਿਨ੍ਹਾਂ ਕਰਨਲ ਜੀ.ਐਸ.ਸੰਧੂ ਤੇ ਐਡਵੋਕੇਟ ਐਚ.ਐਸ ਫੂਲਕਾ ਨਾਲ ਵੀ ਸੰਪਰਕ ਕੀਤਾ ਪਰ ਹਰ ਜਗ੍ਹਾ ਨਿਰਾਸਾ ਹੀ ਪੱਲੇ ਪਈ ਕਿਉਂਕਿ ਦਰਬਾਰ ਸਾਹਿਬ ਦਾ ਨਾਂ ਆਉਣ ਤੇ ਹਰ ਕਿਸੇ ਦਾ ਮੂਤ ਨਿਕਲ ਜਾਂਦਾ ਸੀ । ਮਈ ੨੦੧੫ ਵਿੱਚ ਇੱਕ ਘਟਨਾ ਵਾਪਰ ਗਈ ਡਰਾਈਵਰ ਤਕਰੀਬਨ ਹਰ ਰੋਜ ਦਰਬਾਰ ਸਾਹਿਬ ਆਉਦੇ ਜਾਂਦੇ ਮੈਨੂੰ ਤੰਗ ਪਰੇਸਾਨ ਕਰਨ ਲੱਗ ਪਿਆ । ਇੱਕ ਦਿਨ ਗਲਿਆਰੇ ਵਿੱਚ ਮੇਰੀ ਉਸ ਨਾਲ ਝੜਪ ਹੋ ਗਈ । ਮੈਂ ਗੁੱਸੇ ਵਿੱਚ ਆ ਕੇ ਉਸ ਦੀ ਬਾਂਹ ਤੇ ਖੋਖਲਾ ਪਾਇਪ ਮਾਰਿਆ ਉਹ ਉਦੋਂ ਤਾਂ ਭੱਜ ਗਿਆ ਪਰ ਉਸ ਨੇ ਬਾਂਹ ਗਲ ਵਿੱਚ ਪਾ ਲਈ ਤੇ ਰੌਲਾ ਪਾਉਣ ਲੱਗਾ ਕਿ ਇਸ ਨੇ ਮੇਰੀ ਬਾਂਹ ਤੋੜ ਦਿੱਤੀ ਹੈ । ਹੋਰ ਅਵਾਰਾ ਬੰਦਿਆਂ ਤੋਂ ਬਿਨ੍ਹਾਂ ਸ੍ਰੋਮਣੀ ਕਮੇਟੀ ਦੇ

ਮੁਲਾਜਮ ਵੀ ਉਸ ਦੀ ਸਪੋਟ ਕਰਨ ਲੱਗੇ । ਮੈਂ ਅਖੀਰ ਬੀਰ ਦਵਿੰਦਰ ਸਿੰਘ (ਸਾਬਕਾ ਡਿਪਟੀ ਸਪੀਕਰ ਪੰਜਾਬ ਵਿਧਾਨ ਸਭਾ) ਨਾਲ ਸੰਪਰਕ ਕੀਤਾ । ਉਹਨਾਂ ਨੇ ਕਮਿਸ਼ਨਰ (ਜਤਿੰਦਰ ਸਿੰਘ ਔਲਖ) ਨਾਲ ਸੰਪਰਕ ਕਰਕੇ ਮੈਨੂੰ ਉਹਨਾਂ ਨਾਲ ਮਿਲਣ ਲਈ ਕਿਹਾ।ਕਮਿਸ਼ਨਰ ਸਾਹਿਬ ਨੇ ਸਾਰਿਆਂ ਤੋਂ ਵੱਖ ਹੋ ਕੇ ਮੇਰੀ ਇੱਕਲੇ ਦੀ ਗੱਲ ਸੁਣੀ । ਮੈ ਕਮਿਸ਼ਨਰ ਸਾਹਿਬ ਨੂੰ ਇਹ ਵੀ ਕਿਹਾ ਕਿ ਗਲਿਆਰੇ ਵਾਲਿਆਂ ਨੂੰ ਇਸ ਕੰਮ ਲਈ ਨਾ ਕਿਹਾ ਜਾਵੇ ਕਿਉਂਕਿ ਗਲਿਆਰੇ ਚੌਂਕੀ ਵਾਲਿਆਂ ਨੂੰ ਮੈ ਪਹਿਲਾਂ ਹੀ ਅਜਮਾ ਚੁੱਕਾ ਸੀ । ਕਮਿਸ਼ਨਰ ਸਾਹਿਬ ਨੇ ਇਸ ਕੰਮ ਵਾਸਤੇ ਮੈਨੂੰ ਸੀ.ਆਈ.ਏ ਸਟਾਫ ਦੇ ਇੰਚਾਰਜ ਨਾਲ ਮਿਲਾਇਆ ਤੇ ਇਸ ਕੰਮ ਵਾਸਤੇ ਉਸ ਦੀ ਡਿਊਟੀ ਲਗਾਈ । ਉਹ ਇੰਚਾਰਜ ਨੇ ਮੇਰੇ ਵੱਲੋਂ ਕਈ ਵਾਰ ਮਨਾ ਕਰਨ ਤੇ ਵੀ ਮੈਨੂੰ ਗਲਿਆਰਾ ਚੌਂਕੀ ਦੇ ਐਸ.ਐਸ.ਓ. ਭਗਵਾਨ ਸਿੰਘ ਨਾਲ ਮਿਲਾ ਦਿੱਤਾ । ਉਸ ਇੰਚਾਰਜ ਨੇ ਕਿਹਾ ਕਿ ਜੋ ਵੀ ਕਰਨਾ ਹੈ ਭਗਵਾਨ ਸਿੰਘ ਹੀ ਕਰੇਗਾ। ਦੂਜੇ ਪਾਸੇ ਡਰਾਈਵਰ ਨਾਲ ਲੜਨ ਕਰਕੇ ਮੈ ਦਰਬਾਰ ਸਾਹਿਬ ਜਾਣਾ ਬੰਦ ਕਰ ਦਿੱਤਾ ਸੀ , ਕਿਉਕਿ ਆਵਾਰਾ ਬੰਦਿਆਂ ਤੋ ਇਲਾਵਾ ਕਮੇਟੀ ਦੇ ਮੁਲਾਜਮ ਵੀ ਉਸ ਦੇ ਨਾਲ ਸਨ । ਸੀ.ਆਈ.ਏ ਇੰਚਾਰਜ ਵਲੋਂ ਭਗਵਾਨ ਸਿੰਘ ਦੇ ਕਹਿਣ ਤੇ ਮੈ ਡਰਾਈਵਰ ਵਰਗਿਆਂ ਨੂੰ ਫੜਨ ਦਾ ਸੁਪਨਾ ਹੀ ਛੱਡ ਦਿੱਤਾ ਸੀ ਕਿਉਕਿ ਭਗਵਾਨ ਸਿੰਘ ਨੇ ਫਿਰ ਉਹੀ ਕਮੀਨੇ ਏ.ਐਸ.ਓ.. ਬਲਜੀਤ ਸਿੰਘ ਤੇ ਮੁਲਾਜਮ ਬਲਬੀਰ ਸਿੰਘ ਕੀ ਡਿਊਟੀ ਲਗਾ ਦਿੱਤੀ ਸੀ । ਲੜਾਈ ਦੇ ਚਾਰ ਦਿਨ ਬਾਅਦ ਮੇਰੇ ਇੱਕ ਜਾਣੂ ਨੇ ਲੰਗਰ ਵਿੱਚੋ ਮੈਨੂੰ ਫੋਨ ਕੀਤਾ ਕਿ ਤੂੰ ਲੰਗਰ ਹਾਲ ਵਿੱਚ ਆ ਜਾ ਤੇਰਾ ਡਰਾਈਵਰ ਨਾਲ ਸਮਝੌਤਾ ਕਰਵਾ ਦਿੰਦੇ ਹਾਂ । ਮੇਰੇ ਕੋਲ ਸਮਝੌਤਾ ਕਰਨ ਤੋਂ ਬਿਨ੍ਹਾਂ ਹੋਰ ਕੋਈ ਰਸਤਾ ਨਹੀ ਸੀ । ਉਸ ਦੇ ਕਹਿਣ ਤੇ ਮੈ ਲੰਗਰ ਹਾਲ ਵਿੱਚ ਪੰਹੁਚ ਗਿਆ । ਉਥੇ ਡਰਾਈਵਰ ਨੇ ਆਵਾਰਾ ਬੰਦਿਆਂ ਤੋਂ ਇਲਾਵਾ ਆਪਣੇ ਦੋ ਤਿੰਨ ਰਿਸਤੇਦਾਰ ਵੀ ਬੁਲਾਏ ਹੋਏ ਸਨ । ਉਹਨਾਂ ਨੇ ਕਿਸੇ ਦਾ ਹੱਡੀ ਟੁੱਟੀ ਵਾਲਾ ਐਕਸਰਾ ਵੀ ਫੜਿਆ ਹੋਇਆ ਸੀ ਜਿਸ ਨੂੰ ਡਰਾਈਵਰ ਦਾ ਦੱਸ ਰਹੇ ਸਨ ਤੇ ਕਹਿ ਰਹੇ ਸਨ ਕਿ ਤੂੰ ਇਸ ਦੀ ਹੱਡੀ ਤੋੜ ਦਿੱਤੀ ਹੈ ਹੁਣ ਤੈਨੂੰ ਇਸ ਦਾ ਇਲਜ ਕਰਾਉਣ ਪਵੇਗਾ ਤੇ ਸਾਰਾ ਖਰਚਾ ਤੂੰ ਦੇਵੇਗਾ । ਉਹ ਮੈਨੂੰ ਗੁਰੂ ਰਾਮਦਾਸ ਹਸਪਤਾਲ ਲੈ ਗਏ ਤੇ ਮੈਨੂੰ ਹਸਪਤਾਲ ਵਿੱਚ ਇੱਕ ਜਗ੍ਹਾ ਤੇ ਬਿਠਾ ਕੇ ਇੱਕ ਬੰਦਾ ਡਰਾਇਵਰ ਨੂੰ ਨਾਲ ਲੈ ਕੇ ਡਾਕਟਰ ਨੂੰ ਮਿਲਣ ਬਹਾਨੇ ਅੰਦਰ ਚਲਾ ਗਿਆ । ਉਹ ਬੰਦਾ ਥੋੜੀ ਦੇਰ ਬਾਅਦ ਆ ਕੇ ਮੈਨੂੰ ਕਹਿਣ ਲਗਾ ਕਿ ਇਸਦੇ ਇਲਾਜ ਲਈ ਤੀਹ ਹਜਾਰ ਰੁਪੈ ਲੱਗਣਗੇ ਸਾਇਦ ਡਰਾਈਵਰ ਨੇ ਉਸ ਨੂੰ ਦੱਸਿਆ ਹੋਇਆ ਸੀ ਕਿ ਇਸ ਦਾ ਇੱਥੇ ਕੋਈ ਨਹੀਂ ਤੇ ਇਹ ਇੱਥੋਂ ਦਾ ਰਹਿਣ ਵਾਲਾ ਵੀ ਨਹੀਂ ਤੇ ਇਸ ਨੇ ਕੰਮ ਕਰਕੇ ਪੈਸੇ ਇੱਕਠੇ ਕੀਤੇ ਹੋਏ ਹਨ ਤੇ ਇਹ ਪੈਸੇ ਦੇ ਦੇਵੇਗਾ । ਇਸ ਕਰਕੇ ਉਹ ਉਸੇ ਵੇਲੇ ਮੇਰੇ ਕੋਲੋਂ ਪੈਸੇ ਮੰਗਣ ਲੱਗੇ । ਮੈ ਉਹਨਾਂ ਨੂੰ ਕਿਹਾ ਕਿ ਇਸ ਵੇਲੇ ਮੇਰੇ ਕੋਲ ਪੈਸੇ ਨਹੀ ਹਨ ਉਹਨਾਂ ਨੇ ਕਿਹਾ ਕਿ ਤੂੰ ਆਪਣੇ ਘਰਦਿਆਂ ਤੋ ਸ਼ਾਮ ਤੱਕ ਪੈਸੇ ਮੰਗਵਾ ਲੈ ਇਸ ਨੂੰ ਹਸਪਤਾਲ ਦਾਖਲ ਕਰਾਉਣ ਹੈ ਨਹੀਂ ਤਾਂ ਤੈਨੂੰ ਥਾਣੇ ਫੜਾ ਦੇਵਾਂਗੇ । ਥਾਣੇ ਵਾਲੇ ਆਪੇ ਪੈਸੇ ਲੈ ਕੇ ਦੇਣਗੇ । ਮੈਂ ਉਹਨਾਂ ਨੂੰ ਕਿਹਾ ਕਿ ਤੁਸੀਂ ਥਾਣੇ ਹੀ ਫੜਾ ਦਿਉ ਕਿਉਂਕਿ ਸ਼ਾਮ ਤੱਕ ਮੈਂ ਪੈਸਿਆਂ ਦਾ ਬੰਦੋਬਸਤ ਨਹੀਂ ਕਰ ਸਕਦਾ । ਜਦੋਂ ਕਿ ਡਰਾਇਵਰ ਚੰਗਾ ਭਲਾ ਸੀ । ਪਹਿਲਾਂ ਉਹ ਥਾਣਾ ਬੀ ਡਵੀਜਨ ਲੈ ਕੇ ਗਏ ਤੇ ਫਿਰ ਸੀ ਡਵੀਜਨ ਤੇ ਆਪਣੇ ਜਾਣ ਪਛਾਣ ਵਾਲਿਆਂ ਤੋ ਫੋਨ ਕਰਾਉਂਦੇ ਰਹੇ ਜਦਕਿ ਇਹ ਥਾਣਾ ਗਲਿਆਰਾ ਦਾ ਮਾਮਲਾ ਸੀ । ਦੋਨੋ ਥਾਣੇ ਵਾਲਿਆਂ ਨੇ ਮਨਾ ਕਰ ਦਿੱਤਾ ਤੇ ਗਲਿਆਰੇ ਥਾਣੇ ਜਾਣ ਲਈ ਕਿਹਾ । ਫਿਰ ਉਹ ਮੈਨੂੰ ਗਲਿਆਰੇ ਥਾਣੇ ਲੈ ਗਏ । ਉਹ ਉੱਥੇ ਜਾ ਕੇ ਝੂਠਾ ਐਕਸਰੇ ਦਿਖਾਉਣ ਲੱਗੇ । ਮੁਨਸੀ ਨੇ ਥਾਣੇਦਾਰ (ਬਲਜਿੰਦਰ) ਨੂੰ ਫੋਨ ਕਰਕੇ ਸੱਦਿਆ । ਇਨੇ ਨੂੰ ਬਲਜਿੰਦਰ ਆ ਗਿਆ ਉਸ ਦੇ ਆਉਣ ਤੋਂ ਪਹਿਲਾਂ ਉਹ ਰਿਪੋਰਟ ਲਿਖ ਚੁੱਕੇ ਸਨ। ਥਾਣੇਦਾਰ ਬਲਜਿੰਦਰ ਨੂੰ ਡਰਾਈਵਰ ਦੀਆਂ ਕਰਤੂਤਾਂ ਦਾ ਪਤਾ ਸੀ। ਉਸ ਨੇ ਕਿਹਾ ਜੇ ਮਨੂੰ ਪਤਾ ਹੁੰਦਾ ਕਿ ਇਹ (ਡਰਾਈਵਰ) ਹੈ ਤਾਂ ਮੈਂ ਇਸ ਦਾ ਕੁੱਝ ਨਹੀਂ ਸੀ ਬਣਨ ਦੇਣਾ । ਮੈ ਇਸ ਦੀ ਦੂਜੀ ਬਾਂਹ ਵੀ ਤੋੜ ਦੇਣੀ ਹੈ। ਬਲਿਜੰਦਰ ਨੇ ਕਿਹਾ ਕਿ ਮੈ ਇਸ ਨੂੰ ਖੁਦ ਕਈ ਵਾਰ ਬੱਚੇ ਲਿਜਾਂਦੇ ਨੂੰ ਫੜਿਆ ਹੈ । ਭਗਵਾਨ ਸਿੰਘ (ਐਸ.ਐਚ.ਓ.) ਵੀ ਕੋਲ ਬੈਠਾ ਸੀ ਉਹ ਵੀ ਡਰਾਇਵਰ ਨੂੰ ਜਾਣਦਾ ਸੀ ਤੇ ਉਸਦਾ ਨਾ ਲੈ ਕੇ ਬੁਲਾ ਰਿਹਾ ਸੀ । ਡਰਾਇਵਰ ਨੂੰ ਗਾਲਾਂ ਕੱਢ ਕੇ ਬਲਜਿੰਦਰ

ਠੰਡਾ ਪੈ ਗਿਆ । ਤੇ ਮੈਨੂੰ ਉਸਦਾ ਇਲਾਜ ਕਾਉਣ ਲਈ ਘਰੋਂ ਪੈਸੇ ਮੰਗਾਉਣ ਲਈ ਕਹਿਣ ਲੱਗਾ ਉਸ ਨੇ ਕਿਹਾ ਕਿ ਕੱਲ ਸ਼ਾਮ ਤੱਕ ਆਪਣੇ ਘਰ ਵਾਲਿਆਂ ਨੂੰ ਲੈ ਕੇ ਥਾਣੇ ਆ ਜਾਵੀਂ । ਦੂਸਰੇ ਦਿਨ ਸ਼ਾਮ ਨੂੰ ਮੇਰੇ ਘਰ ਵਾਲੇ ਅੰਮ੍ਰਿਤਸਰ ਪਹੁੰਚ ਗਏ ਤੇ ਡਰਾਇਵਰ ਵੀ ਆਪਣੇ ਰਿਸ਼ਤੇਦਾਰ ਨੂੰ ਲੈ ਆਇਆ ਥਾਣੇਦਾਰ ਬਲਜਿੰਦਰ ਸਿੰਘ ਵੱਧ ਪੈਸੇ ਮੰਗਣ ਲਈ ਡਰਾਈਵਰ ਦੇ ਰਿਸ਼ਤੇਦਾਰਾਂ ਦੇ ਕੰਨ ਭਰਨ ਲੱਗ ਪਿਆ ਦੂਜੇ ਪਾਸੇ ਮੇਰੇ ਰਿਸ਼ਤੇਦਾਰਾਂ ਨੂੰ ਕਹਿਣ ਲੱਗਾ ਕਿ ਜਿੰਨੇ ਪੈਸੇ ਉਹ ਲੈਣਗੇ ਉਨੇ ਹੀ ਮੈ ਲਵਾਂਗਾ ਤੇ ਥਾਣੇਦਾਰ ਨੇ ਕਿਹਾ ਕਿ ਉਹ ਵੀਹ ਹਜਾਰ ਰੁਪਏ ਮੰਗਦੇ ਹਨ, ਤੈਨੂੰ ਦਸਣਾ ਪਵੇਗਾ ਨਹੀ ਤਾਂ ਉਹ ਤੈਨੂੰ ੩੦੭ ਦਾ ਕੇਸ ਪਾ ਕੇ ਅੰਦਰ ਕਰ ਦੇਵੇਗਾ, ਜਮਾਨਤ ਵੀ ਨਹੀਂ ਹੋਵੇਗੀ । ਉਸ ਨੇ ਮੈਨੂੰ ਪੁਲਿਸ ਨੂੰ ਗੁਮਰਾਹ ਕਰਨ ਦਾ ਕੇਸ ਪਾਉਣ ਦੀ ਧਮਕੀ ਦਿੱਤੀ ਕਿ ਤੂੰ ਕਮਿਸ਼ਨਰ ਦੇ ਕੋਲ ਦਰਬਾਰ ਸਾਹਿਬ ਵਿਚੋਂ ਬੱਚਿਆਂ ਨੂੰ ਵਰਗਲਾ ਕੇ ਲੈ ਜਾਣ ਵਾਲਿਆਂ ਦੀਆਂ ਗੱਲਾਂ ਦੱਸ ਕੇ ਪੁਲਿਸ ਨੂੰ ਗੁਮਰਾਹ ਕੀਤਾ ਹੈ । ਜਦਕਿ ਡਰਾਇਵਰ ਸਮੇਤ ਹੋਰ ਬੱਚੇ ਲੈ ਕੇ ਜਾਣ ਵਾਲਿਆਂ ਬਾਰੇ ਉਹ ਖੁਦ ਵੀ ਜਾਣਦਾ ਸੀ ਆਖਿਰ ਉਸ ਨੇ ੧੫ ਹਜਾਰ ਵਿਚ ਗੱਲ ਨਿਬੇੜ ਦਿਤੀ । ਮੇਰੇ ਰਿਸ਼ਤੇਦਾਰਾਂ ਕੋਲੋ ੧੫ ਹਜਾਰ ਰੁਪੈ ਲੈ ਕੇ ਉਸ ਨੇ ਕਿਹਾ ਕਿ ਜੇ ਤੂੰ ਇਥੇ (ਅੰਮ੍ਰਿਤਸਰ) ਰਿਹਾ ਤਾਂ ਇਹੀ ਕੇਸ (੩੦੭) ਪਾ ਕੇ ਅੰਦਰ ਕਰ ਦੇਵਾਂਗਾ । ਉਸ ਨੇ ਵਾਰ-ਵਾਰ ਕਿਹਾ ਕਿ ਤੂੰ ਇੱਥੇ ਨਹੀਂ ਦਿੱਸਣਾ ਚਾਹੀਂਦਾ , ਕਿਉਂਕਿ ਉਸ ਨੂੰ ਡਰ ਸੀ ਕਿ ਇਹ ਕਮਿਸ਼ਨਰ ਸਾਹਿਬ ਨੂੰ ਫਿਰ ਨਾ ਮਿਲ ਜਾਵੇ । ਮੈਂ ਉਸ ਦਿਨ ਰਾਤ ਨੂੰ ਲੁਧਿਆਣੇ ਆ ਗਿਆ। ਦੂਸਰੇ ਦਿਨ ਹੀ ਮੈਨੂੰ ਅੰਮ੍ਰਿਤਸਰ ਰਹਿਣ ਵਾਲੇ ਤੇ ਹੋਰ ਸੇਵਾ ਕਰਨ ਵਾਲੇ ਬੰਦਿਆ ਨੇ ਫੋਨ ਕਰਕੇ ਦੱਸਿਆ ਕਿ ਡਰਾਇਵਰ ਤਾਂ ਚੰਗਾ ਭਲਾ ਫਿਰਦਾ ਹੈ ਤੂੰ ਪੈਸੇ ਕਿਸ ਗੱਲ ਦੇ ਦਿੱਤੇ ਹਨ । ਹੁਣ ਵੀ ਜਦੋਂ ਮੈ ਆਪਣੀ ਜਾਣ-ਪਛਾਣ ਵਾਲੇ ਬੰਦਿਆਂ ਨੂੰ ਫੋਨ ਕਰਕੇ ਪੁੱਛਦਾ ਹਾਂ ਤਾਂ ਉਹ ਦੱਸਦੇ ਹਨ ਕਿ ਡਰਾਇਵਰ ਸਮੇਤ ਸਾਰੇ ਬੰਦੇ ਇੱਥੇ ਹੀ ਘੁੰਮਦੇ ਹਨ । ਮੇਰੀ ਗੈਰ ਹਾਜਰੀ ਵਿੱਚ ਤਾਂ ਉਹ ਬਿਲਕੁਲ ਬੇਫਿਕਰ ਹੋ ਗਏ ਹਨ ਕਿਉਕਿ ਮੇਰੇ ਤੋ ਬਿਨਾਂ ਉਨਾਂ ਬਾਰੇ ਗੱਲ ਕਰਨ ਵਾਲਾ ਹੋਰ ਕੋਈ ਵੀ ਨਹੀ ਨਾ ਅੱਜ ਤਕ ਕਿਸੇ ਨੇ ਕੀਤੀ ਹੈ ਨਾ ਹੀ ਅੱਗੋਂ ਕਰੇਗਾ। ਉਸ ਤੋ ਬਾਅਦ ਮੈਂ ਅੰਮ੍ਰਿਤਸਰ ਫੋਨ ਕਰਕੇ ਆਪਣੇ ਜਾਣ-ਪਛਾਣ ਵਾਲੇ ਇਕ ਬੰਦੇ ਨੂੰ ਫੋਨ ਕਰਕੇ ਪੁੱਛਿਆ ਉਸ ਨੇ ਦੱਸਿਆ ਕਿ ਡਰਾਇਵਰ ਹੁਣ ਵੀ ਬੱਚੇ ਲੈ ਕੇ ਜਾਦਾਂ ਹੈ । ਮੇਰਾ ਇਹ ਸਭ ਲਿਖਣ ਦਾ ਮਕਸਦ ਇਹੀ ਹੈ ਕਿ ਬੱਚੇ ਘਰੋਂ ਭੱਜਦੇ ਹੀ ਰਹਿੰਦੇ ਹਨ। ਬੱਚਿਆਂ ਦੇ ਘਰੋਂ ਭੱਜਣ ਨੂੰ ਤਾਂ ਸ਼ਾਇਦ ਕੋਈ ਨਾ ਰੋਕ ਸਕੇ । ਘਰੋਂ ਭੱਜੇ ਜਿਆਦਾਤਰ ਬੱਚੇ ਦਰਬਾਰ ਸਾਹਿਬ ਹੀ ਆਉਂਦੇ ਹਨ। ਕਿਉਂਕਿ ਦਰਬਾਰ ਸਾਹਿਬ ਵਿਚ ਨਿਕੰਮੇ ਪ੍ਰਬੰਧ ਕਰਕੇ ਤੇ ਨਸ਼ੇੜੀ ਮੁਲਾਜਮਾਂ ਕਰਕੇ ਹਰ ਤਰ੍ਹਾਂ ਦੇ ਗਲਤ ਅਨਸਰ ਮੌਜੂਦ ਹਨ । ਜਿਨਾਂ ਵਿਚੋਂ ਕਈ ਘਰੋਂ ਭੱਜੇ ਬੱਚਿਆਂ ਨੂੰ ਵਰਗਲਾ ਕੇ ਲਿਜਾਣ ਵਾਲੇ ਵੀ ਹਨ ਇਹ ਬੱਚਿਆ ਨੂੰ ਲਿਜਾ ਕੇ ਕੀ ਕਰਦੇ ਹਨ, ਇਸ ਗੱਲ ਦਾ ਰਾਜ ਜਰੂਰ ਖੁਲਣਾ ਚਾਹੀਂਦਾ ਹੈ । ਅਖਬਾਰ ਵਿਚ ਛੱਪੀ ਇਕ ਰਿਪੋਰਟ ਮੁਤਾਬਕ ਪਿਛਲੇ ੧੦ ਸਾਲ ਵਿਚ ਹਜਾਰਾਂ ਬੱਚੇ ਗਾਇਬ ਹੋਏ ਹਨ । ਜਿਸ ਕਰਕੇ ਇਹ ਜਾਚ ਹੋਣੀ ਹੋਰ ਵੀ ਜਰੂਰੀ ਹੈ ਮੈਨੂੰ ਤਾਂ ਇਹ ਸਭ ਦੇਖਦੇ ਨੂੰ ੧੫ ਸਾਲ ਹੀ ਹੋਏ ਹਨ ਇਹ ਕੰਮ ਪਤਾ ਨਹੀ ਕਿੰਨੇ ਚਿਰ ਤੋ ਚੱਲ ਰਿਹਾ ਹ । ਬੱਚੇ ਲਿਜਾਣ ਵਾਲੇ ਬੰਦਿਆ ਦੀ ਡੂੰਘਾਈ ਨਾਲ ਜਾਂਚ ਹੋਣ ਤੇ ਹੋ ਸਕਦਾ ਹੈ ਕਿ ਲੋਕਾਂ ਦੇ ੧੦-੧੦ ਸਾਲ ਪਹਿਲਾਂ ਗੁਆਚੇ ਬੱਚੇ ਮਿਲ ਜਾਣ । ਇਸ ਨਾਲ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਦੀ ਪੋਲ ਵੀ ਖੁਲਣੀ ਬਹੁਤ ਜਰੂਰੀ ਹੈ ਕਿ ਕਮੇਟੀ ਵਾਲੇ ਐਨੇ ਸਾਲਾਂ ਚ ਗਲਤ ਅਨਸਰਾਂ ਨੂੰ ਕਿਉ ਨਹੀਂ ਕਾਬੂ ਕਰ ਸਕੇ ਤੇ ਸੀ.ਸੀ.ਟੀ.ਵੀ. ਕੈਮਰੇ ਵਾਲੇ ਜੇ ਗਲਤ ਅਨਸਰਾਂ ਨੂੰ ਨਹੀ ਫੜ ਸਕਦੇ (ਮੱਕੜ ਦੇ ਪੀ.ਏ. ਦੇ ਕਹਿਣ ਤੇ ਵੀ) ਤਾਂ ਕੈਮਰੇ ਕੀ ਫੜਨ ਲਈ ਲਗਾਏ ਹਨ ਦਰਬਾਰ ਸਾਹਿਬ ਵਿੱਚ ਤੈਨਾਤ ਸੀ.ਆਈ.ਡੀ. ਦੇ ਮੁਲਾਜਮ ਕੀ ਕਰਦੇ ਹਨ । ਗਲਿਆਰਾ ਥਾਣਾ ਕਿਸ ਵਾਸਤੇ ਬਣਾਇਆ ਗਿਆ ਹੈ । ਇਹ ਸਾਰੇ ਦਰਿੰਦੇ ਹਾਲੇ ਤੱਕ ਖੁਲੇ ਘੁਮਦੇ ਹਨ ਮੀਡੀਆ ਵਿੱਚ ਆਉਣ ਦੇ ਬਾਵਜੂਦ ਵੀ ਨਾ ਇਹਨਾਂ ਖਿਲਾਫ ਪੁਲਿਸ ਨੇ ਕੋਈ ਕਾਰਾਵਾਈ ਕੀਤੀ ਹੈ ਨਾ ਹੀ ਐਸ.ਜੀ.ਪੀ.ਸੀ. ਨੇ । ਹਰੇਕ ਪੜਨ ਵਾਲੇ ਨੂੰ ਬੇਨਤੀ ਹੈ ਕਿ ਉਹ ਆਪਣੀ ਜਾਣ ਪਛਾਣ ਵਾਲਿਆ ਵਿਚ ਪਤਾ ਕਰਕੇ ਉਨਾ ਬਾਰੇ ਜਰੂਰ ਦੱਸੋ ਜਿਨਾਂ ਦੇ ਨਾਬਾਲਿਗ ਬੱਚੇ ਪਿੱਛਲੇ ੨੦ ਸਾਲਾਂ ਵਿਚ ਲਾਪਤਾ ਹੋਏ ਹਨ , ਤਾਂ ਕਿ ਇਹ ਆਵਾਜ ਹਾਈਕੋਰਟ ਤੱਕ ਪਹੁੰਚਾਈ ਜਾ ਸਕੇ । ਇਹ ਬੱਚੇ ਪੰਜਾਬ, ਹਰਿਆਣਾ, ਦਿੱਲੀ, ਜੰਮੂ-ਕਸ਼ਮੀਰ ਆਦਿ ਕਿਤੋਂ ਦੇ ਵੀ ਹੋ ਸਕਦੇ ਹਨ ।

---- 0 ----

ਮਿੰਨੀ ਕਹਾਣੀ

# ਪਰਮ ਮਨੁੱਖ

ਸੁਰਜੀਤ ਦੇਵਲ
92563-67702

ਜਗਦੇਵ ਨੇ ਵਿਦੇਸ਼ੋਂ ਪਰਤੇ ਆਪਣੇ ਇਕਲੌਤੇ ਪੁੱਤਰ ਸਤਵੀਰ ਦਾ ਵਿਆਹ ਬੜਾ ਧੂੰਮ ਧਾਮ ਨਾਲ ਕਰਿਆ। ਸਤਵੀਰ ਨੇ ਆਪਣੇ ਮਾਤਾ-ਪਿਤਾ ਅੱਗੇ ਘੁੰਮਣ ਜਾਣ ਦੀ ਤਮੰਨਾ ਪ੍ਰਗਟ ਕੀਤੀ ਤਾਂ ਜਗਦੇਵ ਹੁਰਾਂ ਖੁਸ਼ੀ ਖੁਸ਼ੀ ਹਾਂ ਵਿੱਚ ਤਸਦੀਕ ਕਰਦਿਆਂ ਕਿਹਾ-

"ਬੇਟਾ, ਦਾਰੂ ਪੀਕੇ ਗੱਡੀ ਨਾ ਚਲਾਈਂ। ਜੇ ਨਹੀਂ ਸਾਰ ਸਕਦਾ ਤਾਂ ਡਰਾਇਵਰ ਨਾਲ ਲੈਜਾ।"

"ਨਹੀਂ ਡੈਡੀ ਜੀ, ਮੈਂ ਕਿਤੇ ਕਮਲਾਂ?"

ਸਹੁਰਿਆਂ ਤੋਂ ਮਿਲੀ ਗੱਡੀ ਵਿੱਚ ਸਤਵੀਰ ਆਪਣੀ ਸੱਜ ਵਿਆਹੀ ਪਤਨੀ ਨਾਲ ਪਹਾੜਾਂ ਵੱਲ ਸੈਰ ਸਪਾਟੇ ਤੇ ਹਨੀਮੂਨ ਮਨਾਉਣ ਨਿਕਲ ਤੁਰੇ। ਆਪਣੇ ਸਹਿਰੋਂ ਨਿਕਲਣ ਦੀ ਦੇਰ ਸੀ ਕਿ ਅਗਲੇ ਸ਼ਹਿਰ ਗੱਡੀ ਜਾ ਠੇਕੇ ਅੱਗੇ ਰੋਕੀ। ਤੇ ਚੋਜ ਅਮੀਰਾਂ ਦੇ ਚਮਚਿਆਂ ਨਾਲ ਸ਼ਰਾਬਾਂ ਸਚਾਈ ਨੂੰ ਪ੍ਰਤੱਖ ਕਰਨ ਲੱਗਾ। ਪਤਨੀ ਦੇ ਵਰਜਣ ਤੇ ਵੀ ਗੱਲ ਹਾਸੇ ਠੱਠੇ ਵਿੱਚ ਟਾਲ ਦਿੰਦਾ। ਮੂਵੀ ਵਾਲੇ ਤੋਂ ਆਪਣੀ ਜ਼ਿੰਦਗੀ ਦੇ ਖੂਬਸੂਰਤ ਪਲਾਂ ਨੂੰ ਯਾਦਗਾਰ ਬਣਾਉਂਦਾ ਕਈ ਦਿਨ ਘੁੰਮਣ ਘੁੰਮਾਉਣ ਮਗਰੋਂ ਜਦ ਵਾਪਸ ਘਰ ਨੂੰ ਪਰਤ ਕੇ ਆ ਰਹੇ ਸੀ। ਦਾਰੂ ਦਾ ਰੱਜਿਆ ਉਹ ਆਪਣੇ ਸ਼ਹਿਰ ਦੇ ਬਾਈਪਾਸ ਮੋੜ ਤੇ ਓਵਰਟੇਕ ਕਰਦਾ ਤੇਜ਼ ਰਫ਼ਤਾਰ ਆ ਰਹੀ ਬੱਸ ਨਾਲ ਟਕਰਾ ਗਿਆ। ਸਤਵੀਰ ਤੇ ਉਸ ਦੀ ਪਤਨੀ ਮੂਹਰਲੀਆਂ ਸੀਟਾਂ ਤੇ ਬੈਠੇ ਥਾਂ ਤੇ ਹੀ ਦਮ ਤੋੜ ਗਏ। ਕੱਠੀ ਹੋਈ ਖਲਕਤ ਨੇ ਮਗਰਲੀ ਸੀਟ ਤੇ ਫਸੇ ਮੂਵੀ ਵਾਲੇ ਨੂੰ ਜਲਦੀ ਜਲਦੀ ਕੱਢਿਆ। ਉਸ ਤੋਂ ਘਰ ਦਾ ਨੰਬਰ ਲੈ ਕੇ ਤੁਰੰਤ ਸਤਵੀਰ ਦੇ ਮਾਪਿਆਂ ਨੂੰ ਵਾਪਰੀ ਘਟਨਾ ਦੀ ਜਾਣਕਾਰੀ ਦਿੱਤੀ। ਮਨਹੂਸ ਖਬਰ ਸੁਣਕੇ ਸਾਰੇ ਗਲੀ ਮੁਹੱਲੇ ਦੇ ਲੋਕਾਂ ਨੂੰ ਹੱਥਾਂ ਪੈਰਾਂ ਦੀ ਪੈ ਗਈ। ਉਨ੍ਹਾਂ ਨੇ ਜਦ ਦੁਰਘਟਨਾ ਵਾਲੇ ਮੁਕਾਮ ਤੇ ਜਾ ਕੇ ਵੇਖਿਆ ਭਾਣਾ ਵਰਤ ਚੁੱਕਾ ਸੀ। ਬੱਸ ਦਾ ਡਰਾਇਵਰ ਕਡੰਕਟਰ ਬੱਸ ਛੱਡ ਕੇ ਫ਼ਰਾਰ ਹੋ ਗਏ ਸੀ। ਗੱਡੀ ਵਿਚੋਂ ਦੋਹਾਂ ਦੀਆਂ ਲਾਸ਼ਾਂ ਨੂੰ ਕੱਢਿਆ। ਗੁੱਸੇ 'ਚ ਭਰੀ ਪੀਤੀ ਭੜਕੇ ਲੋਕਾਂ ਦੀ ਭੀੜ ਨੇ ਬੱਸ ਨੂੰ ਇਟਾਂ, ਵੱਟੇ ਮਾਰ ਮਾਰ ਭੰਨ ਸੁੱਟਿਆ। ਕੁੱਝ ਆਵਾਜ਼ਾਂ ਉੱਠੀਆਂ-

"ਬੱਸ ਨੂੰ ਅੱਗ ਲਾ ਦਿਓ,
ਡਰਾਇਵਰ ਕਿੱਥੇ ਐ, ਸਾਲੇ ਨੂੰ ਜਾਨੋਂ ਮਾਰਦੋ।"

ਓਧਰ ਬੱਸ ਦੇ ਮਾਲਕ ਨੂੰ ਖਬਰ ਹੋਈ ਉਹ ਕੁੱਝ ਰਸੂਖਦਾਰ ਬੰਦਿਆਂ ਨੂੰ ਲੈ ਕੇ ਉਨ੍ਹਾਂ ਦੇ ਗ੍ਰਹਿ ਵਿਖੇ ਪੁੱਜਾ ਅਫ਼ਸੋਸ ਪ੍ਰਗਟ ਕੀਤਾ। ਤੇ ਅੱਖਾਂ ਭਰਦਿਆਂ ਬੋਲੇ।

"ਸਰਦਾਰ ਜੀ, ਇਹ ਬੱਚੇ ਤਾਂ ਹੁਣ ਮੋੜ ਕੇ ਅਸੀਂ ਲਿਆ ਨਹੀਂ ਸਕਦੇ। ਤੁਸੀਂ ਜੋ ਵੀ ਸਾਨੂੰ ਸਜਾ ਦੇਣੀਏ ਅਸੀਂ ਭੁਗਤਣ ਲਈ ਤਿਆਰ ਆਂ।"

ਜਗਦੇਵ ਚੁੱਪ ਸੀ। ਭੋਗ ਪੈਣ ਤੱਕ ਉਹ ਉਨ੍ਹਾਂ ਦੇ ਗ੍ਰਹਿ ਵਿਖੇ ਆਉਂਦੇ ਜਾਂਦੇ ਰਹੇ। ਉਨ੍ਹਾਂ ਦੇ ਹੁਕਮ ਦੀ ਇੰਤਜਾਰ ਕਰਦੇ ਰਹੇ। ਭੋਗ ਪੈਣ ਉਪਰੰਤ ਜਗਦੇਵ ਦੇ ਹਮਦਰਦਾਂ ਵਿਚੋਂ ਕੋਈ ਕਹਿ ਰਿਹਾ ਸੀ।

"ਸਰਦਾਰ ਜੀ, ਉਨ੍ਹਾਂ ਤੋਂ ਗੱਡੀ ਦਾ ਹਰਜਾਨਾ ਤਾਂ ਲੈ ਲਓ।"

ਕੋਈ ਕਹੇ - "ਉਨ੍ਹਾਂ ਤੋਂ ਕੁੱਝ ਰਕਮ ਤਾਂ ਵੁਸੂਲ ਕਰ ਲਓ, ਸਾਲਿਆਂ ਨੂੰ ਮਾੜਾ ਮੋਟਾ ਸੇਕ ਲੱਗੇ।"

ਪਰ ਹੁਣ ਜਗਦੇਵ ਸਿਹੁੰ ਚੁੱਪ ਤੋੜਦਾ ਉਨ੍ਹਾਂ ਨੂੰ ਸੰਬੋਧਿਤ ਹੋਇਆ।

"ਇਹ ਦੇ ਵਿੱਚ ਬੱਸ ਆਲੇ ਦਾ ਕੀ ਕਸੂਰ ਐ। ਇਕ ਤਾਂ ਦਾਰੂ ਪੀ ਕੇ ਗੱਡੀ ਚਲਾ ਰਿਹਾ ਸੀ। ਦੂਜਾ ਇਕ ਦੂਜੇ ਤੋਂ ਅੱਗੇ ਨਿਕਲਣ ਦੀ ਦੌੜ ਕਰਕੇ ਓਵਰਟੇਕ ਕਰਦਾ ਇਹ ਭਾਣਾ ਵਰਤਾ ਬੈਠਾ। ਗੱਡੀ ਤੇ ਉਨ੍ਹਾਂ ਦੀ ਮੌਤ ਦਾ ਹਰਜਾਨਾ ਲੈ ਕੇ ਉਸ ਨੂੰ ਵਰਤੂਗਾ ਕੌਣ? ਵਰਤਣ ਆਲਾ ਤਾਂ ਉਹ ਰਿਹਾ ਨਹੀਂ। ਉਹ ਪੁਰਖਿਆਂ ਦੀ ਪਈ ਐ ਤੀਹ ਕਿਲੇ ਜ਼ਮੀਨ, ਅਸੀਂ ਕਿਹੜਾ ਹਿੱਕ ਤੇ ਧਰ ਕੇ ਲੈਜਾਂਗੇ?"

ਐਡਾ ਵੱਡਾ ਦੁੱਖਾਂ ਦਾ ਪਹਾੜ ਟੁੱਟਣ ਤੇ ਵੀ ਜਗਦੇਵ ਸਿਹੁੰ ਦੇ ਮੂੰਹੋਂ ਹਕੀਕਤ ਭਰੇ ਸ਼ਬਦ ਸੁਣ ਕੇ ਸਾਰਿਆਂ ਨੂੰ ਉਹ ਇਕ ਪਰਮ ਮਨੁੱਖ ਜਾਪਿਆ ਤੇ ਚੁੱਪ ਦਾ ਸਨਾਟਾ ਛਾ ਗਿਆ।

----- 0 -----

*ਮਿੰਨੀ ਕਹਾਣੀ*

# ਰਾਮੂ ਅਮਲੀ ਉਰਫ ਰਾਮ ਸਿੰਘ ਘੋੜੀ ਵਾਲਾ

*ਫਤਹਿ ਸਿੰਘ ਬਾਗੜੀ*
*9779660583*

ਟੈਂਗੋ ਨੇ ਨਾਨੇ ਨੂੰ ਸਵਾਲ ਕੀਤਾ, 'ਨਾਨੂ-ਪਾਪਾ ! ਇਹ ਦੱਸੋ ਕਿ 'ਰਾਮੂ ਅਮਲੀ ਨੂੰ ਘੋੜੀ ਵਾਲਾ ਕਿਉਂ ਕਹਿੰਦੇ ਐ, ਲੋਕੀਂ ?'

ਪਾਪਾ ਵਲੋਂ ਜੁਵਾਬ ਦੇਣ ਤੋਂ ਪਹਿਲੇ ਹੀ ਪ੍ਰਥਮਜੋਤ ਬੋਲ ਉਠਿਆ, 'ਉਸ ਕੋਲ ਘੋੜੀਆਂ ਬਹੁਤ ਹਨ, ਤਦ ਉਸ ਨੂੰ ਕਹਿੰਦੇ ਹਨ, ਰਾਮੂ ਅਮਲੀ ਘੋੜੀ ਵਾਲਾ।'

ਨੰਨੇ-ਮੁੰਨੇ ਬੱਚਿਆਂ ਦੀਆਂ ਤੋਤਲੀਆਂ ਗੱਲਾਂ ਸੁਣ ਕੇ ਪਾਪਾ ਦੇ ਅੱਖਾਂ ਚੋ ਹੰਝੂ ਟਪਕ ਪਏ, ਜਦੋਂ ਉਨ੍ਹਾਂ ਦੇ 50 ਸਾਲ ਪੁਰਾਣੀਆਂ ਯਾਦਾਂ ਅੱਖਾਂ ਅੱਗੇ ਘੁੰਮਣ ਲੱਗੀਆਂ।

'ਬੇਟਾ ਟੈਂਗੋ ਤੇ ਬੇਟਾ ਪ੍ਰਥਮ ਦੋਨੋ ਸੁਣੋ ਧਿਆਨ ਨਾਲ ਸੁਣੋ ਕਹਾਣੀ ' ਕਹਿੰਦੇ ਹੋਏ ਪਾਪਾ ਹੋਰੀਂ ਬੱਚਿਆਂ ਨੂੰ ਰਾਮੂ ਅਮਲੀ ਦੀ ਕਹਾਣੀ ਸੁਣਾਉਣ ਲੱਗੇ, 'ਬੇਟਾ ! ਕੋਈ ਵੇਲਾ ਸੀ ਇਹੀ ਰਾਮੂ ਅਮਲੀ ਪਿੰਡ ਦਾ ਮੋਹਤਵਰ ਸਰਦਾਰ ਅਖਵਾਇਆ ਕਰਦਾ ਸੀ। ਮੁਰੱਬਿਆਂ ਦੇ ਮਾਲਕ ਨੇ ਜਦੋਂ ਘੋੜੀ ਉਤੇ ਸਵਾਰ ਹੋਕੇ, ਇਕ ਫੁੱਟ ਉੱਚੀ ਤੁਰਲੇ ਵਾਲੀ ਪੱਗ ਬੰਨ੍ਹਕੇ, ਗਲ 'ਚ ਦੋ-ਨਾਲੀ ਬੰਦੂਕ ਪਾਕੇ ਘਰੋਂ ਬਾਹਰ ਨਿਕਲਣਾ ਤਾਂ ਸਾਰਾ ਪਿੰਡ ਖੜ੍ਹ-ਖੜ੍ਹਕੇ ਸਲੂਟ ਮਾਰਦਾ ਪੂਰਾ ਮਾਣ-ਸਨਮਾਨ ਦਿਆ ਕਰਦਾ ਸੀ ਉਸਨੂੰ।'

'ਫਿਰ, ਆਹ ਹਾਲ ਕਿਵੇਂ ਬਣ ਗਿਆ ਪਾਪਾ ਇਸਦਾ?' ਟੈਂਗੋ ਨੇ ਸਵਾਲ ਕੀਤਾ।

'ਬੇਟਾ ! ਉਨ੍ਹਾਂ ਦਿਨਾਂ ਵਿਚ ਪਿੰਡਾਂ ਵਿਚ ਡਰਾਮੇ, ਨਕਲਾਂ ਦੇ ਅਖਾੜੇ ਲੱਗਿਆ ਕਰਦੇ ਸਨ। ਬਿਜਲੀ ਦਾ ਉਦੋਂ ਕੋਈ ਪ੍ਰਬੰਧ ਨਹੀ ਸੀ ਹੋਇਆ ਕਰਦਾ। ਰੋਸ਼ਨੀ ਕਰਨ ਲਈ ਬੋਤਲ ਵਿਚ ਮਿੱਟੀ ਦਾ ਤੇਲ ਪਾ ਕੇ ਮਿਸ਼ਾਲ ਬਣਾਇਆ ਕਰਦੇ ਸਨ। ਅਖਾੜੇ ਵਿਚ ਨਚਾਰ, ਲੜਕੀਆਂ ਦੇ ਕੱਪੜੇ ਪਾਕੇ ਨੱਚਿਆ ਕਰਦੇ ਸਨ। ਆਮ ਲੋਕ ਤਾਂ ਇਕ ਦੋ ਬਾਰ ਵੇਲਾਂ ਹੀ ਕਰਵਾ ਕੇ ਚੁੱਪ ਹੋ ਜਾਇਆ ਕਰਦੇ ਸਨ, ਪਰ ਧਨਾਢ ਲੋਕ ਆਪਣੀ ਅਮੀਰੀ ਦਾ ਪ੍ਰਗਟਾਵਾ ਕਰਨ ਲਈ ਵੇਲਾਂ-ਤੇ-ਵੇਲਾਂ ਕਰਵਾਂਉਂਦੇ ਸਾਹ ਨਹੀ ਸੀ ਲਿਆ ਕਰਦੇ। ਰਾਮੂ ਨੇ ਵੀ ਨਸ਼ੇ 'ਚ ਗੁੱਟ ਹੋਏ ਨੇ ਨੋਟਾਂ ਦੀ ਥੈਲੀ ਭਰਕੇ ਕੱਛ ਵਿਚ ਪਾਈ ਹੋਈ ਹੋਣੀ ਅਤੇ ਅਖਾੜੇ ਵਿਚ ਖੜ੍ਹੇ ਨੇ ਨਚਾਰਾਂ ਉਤੇ ਦੀ ਮੀਂਹ ਵਾਂਗ ਨੋਟ ਵਰਸਾਈ ਜਾਣੇ। ਨਕਲੀਆਂ ਨੇ ਰਾਮੂ ਦੇ ਨਾਂਓਂ ਦੀਆਂ ਬੋਲੀਆਂ ਪਾਈ ਜਾਣੀਆਂ ਅਤੇ ਵੇਲਾਂ ਕਰੀ ਜਾਣੀਆਂ। ਮੁਰੱਬਿਆਂ ਦੇ ਮੁਰੱਬੇ ਸਾਰੇ ਠੇਕੇ ਦੀ ਮੋਰੀ ਥਾਣੀ ਲੰਘਾਕੇ ਰੱਖ ਦਿੱਤੇ, ਰਾਮੂ ਅਮਲੀ ਨੇ। ਰਾਮੂ ਤਾਂ ਅੱਜ ਦਿਨ, ਸਰਦਾਰ ਰਾਮ ਸਿੰਘ ਤੋਂ ਰਾਮੂ ਅਮਲੀ ਹੀ ਬਣ ਕੇ ਰਹਿ ਗਿਆ, ਜਦ ਕਿ ਨੱਚਣ ਵਾਲੇ ਉਹੀ ਨਚਾਰ ਅਤੇ ਨਕਲੀਏ ਰਾਮ ਸਿੰਘ ਦੀ ਸਾਰੀ ਜਾਇਦਾਦ ਦੇ ਮਾਲਕ ਬਣ ਬੈਠੇ। ਹੁਣ ਖੁਦ ਹੀ ਰਾਮੂ ਅਮਲੀ ਕੱਲ੍ਹ ਥੜ੍ਹੇ ਉਤੇ ਬੈਠਾ ਮੇਰੇ ਕੋਲ ਰੋਂਦਾ ਸੀ ਤੇ ਕਹਿੰਦਾ ਸੀ, ਛੋਟੇ ਭਾਈ, ਦੇਖ ਲਓ ਜਮਾਨਾ ਅੱਜ ਕਿਹੋ ਜਿਹਾ ਆ ਗਿਐ, ਅੱਜ ਦਿਨ ਰਾਮੂ ਨੂੰ ਕੋਈ ਦਿਹਾੜੀ ਤੇ ਵੀ ਨਹੀ ਰੱਖਦੇ, ਪੈਸੇ-ਪੈਸੇ ਨੂੰ ਆਵਾਜਾਰ ਹੋਇਆ ਪਿਆ ਹਾਂ।'

ਬੜੇ ਧਿਆਨ ਨਾਲ ਕਹਾਣੀ ਨੂੰ ਸੁਣਦਾ ਆ ਰਿਹਾ ਪ੍ਰਥਮਜੋਤ ਬੋਲਿਆ, 'ਪਾਪਾ, ਫਿਰ ਤਾਂ ਬਹੁਤ ਮਾੜੀ ਚੀਜ ਐ, ਸ਼ਰਾਬ। ਜੇਕਰ ਰਾਮੂ ਅਮਲੀ ਸ਼ਰਾਬ ਨਾ ਪੀਂਦਾ ਹੁੰਦਾ ਤਾਂ ਅੱਜ ਦਿਨ ਵੀ ਰਾਜਾ ਬਣਿਆ ਹੁੰਦਾ ਪਿੰਡ ਦਾ।'

'ਹਾਂ ਪਾਪਾ, ਫਿਰ ਤਾਂ ਜੱਗਾ ਅਮਲੀ ਵੀ ਐਦਾਂ ਹੀ ਬਣਿਆ ਹੋਣੈ !' ਟੈਂਗੋ ਨੇ ਰਾਮੂ ਅਮਲੀ ਦੇ ਜੋਟੀਦਾਰ ਦੀ ਗੱਲ ਛੇੜਦਿਆਂ ਕਿਹਾ।

'ਹਾਂ ਬੇਟਾ ! ਬਿਲਕੁਲ ਦੋਵਾਂ ਅਮਲੀਆਂ ਦੀ ਇਕੋ ਹੀ ਕਹਾਣੀ ਹੈ। ਤੁਸੀਂ ਨਾ ਕਦੀ ਵੀ ਸ਼ਰਾਬ ਨੂੰ ਹੱਥ ਲਾਉਣਾ, ਮੇਰੇ ਪਿਆਰੇ ਬੱਚਿਓ !'

----- 0 -----

ਮਿੰਨੀ ਕਹਾਣੀ

# ਧੀਆਂ, ਬਿਗਾਨੀਆਂ ਕਿਉਂ ?

ਕੁਲਵਿੰਦਰ ਕੌਰ ਮਹਿਕ
9814125477

ਘਰ ਵਿਚ ਪੁੱਤ ਨਾ ਹੋਣ ਕਾਰਨ ਧੀ ਰਾਣੋ ਦੇ ਜਨਮ ਤੇ ਗਹਿਰਾ ਦੁਖ ਪ੍ਰਗਟ ਕੀਤਾ ਗਿਆ ਅਤੇ ਉਸਨੂੰ 'ਮਾੜੀ ਕਿਸਮਤ ਵਾਲੀ' ਵੀ ਕਿਹਾ ਗਿਆ ਰਾਣੋ ਦੀ ਮਾਂ ਨੂੰ ਵੀ ਗੱਲਾਂ-ਗੱਲਾਂ ਵਿਚ ਦੁਰਕਾਰਿਆ ਗਿਆ

.... ਅੱਜ ਜਦ ਰਾਣੋ ਚਾਰ ਵਰਿ ਆਂ ਦੀ ਹੋਈ ਤਾਂ ਮਾਂ ਵਲੋਂ ਉਸ ਨੂੰ ਪੜ ਾਉਣ ਲਈ, ਘਰਦਿਆਂ ਨੂੰ ਮਜਬੂਰ ਕੀਤਾ ਗਿਆ ਪਰ, ਉਸਨੂੰ ਕਦੀ ਵੀ ਚੰਗਾ ਹੁੰਗਾਰਾ ਨਹੀ ਮਿਲਿਆ, ਬਲਕਿ ਹਰ ਬਾਰ ਇਹ ਗੱਲ ਕਹਿਕੇ ਟਾਲ ਦਿੰਦੇ 'ਇਸ ਨੇ ਕੱਲ ਨੂੰ ਬੇਗਾਨੇ ਘਰ ਹੀ ਜਾਣਾ ਏ ਇਸਨੂੰ ਪੜ ਾ-ਲਿਖਾਕੇ ਕੀ ਲੈਣਾ ਬੇਗਾਨੇ ਘਰ ਰੋਟੀ-ਟੁੱਕ ਹੀ ਕਰਨਾ ਏ, ਇਸਨੇ ਇਸ ਲਈ ਇਸ ਨੂੰ ਘਰ ਦਾ ਰੋਟੀ-ਟੁੱਕ ਸਿਖਾ ਦਿਓ ਨਹੀ ਤਾਂ ਬੁਰਾ-ਭਲਾ ਕਹਾਏਗੀ ਬਿਗਾਨਿਆਂ ਤੋ '

ਪਰ, ਰਾਣੋ ਹੁਸ਼ਿਆਰ ਤੇ ਸਮਝਦਾਰ ਹੋਣ ਕਰਕੇ ਜਦ ਨਾਲ ਦੇ ਬੱਚਿਆਂ ਨੂੰ ਪੜ ਦੇ ਦੇਖਦੀ ਤਾਂ ਮਾਂ ਕੋਲ ਆ ਕੇ ਸਕੂਲ ਜਾਣ ਦੀ ਜਿਦ ਕਰਦੀ ਅੰਤ ਮਾਂ ਦੇ ਮਿਨਤਾਂ-ਤਰਲੇ ਕਰਨ ਪਿੱਛੋ ਉਸ ਨੂੰ ਸਕੂਲੇ ਪੜ ਨ ਪਾ ਹੀ ਦਿੱਤਾ ਗਿਆ

ਰਾਣੋ ਬਹੁਤ ਚੁਸਤ, ਫੁਰਤੀਲੀ ਤੇ ਅਕਲਮੰਦ ਸੀ, ਜਿਸ ਕਰਕੇ ਹਰ ਸਾਲ ਕਲਾਸ ਵਿਚ ਪਹਿਲੇ ਨੰਬਰ ਤੇ ਆਉਣ ਲੱਗੀ ਅਧਿਆਪਕਾਂ ਵਲੋ ਮਾਪਿਆਂ ਨੂੰ ਵਧਾਈਆਂ ਮਿਲਣ ਲੱਗੀਆਂ, ਜਿਸ ਨਾਲ ਮਾਂ ਦਾ ਹੌਸਲਾ ਦਿਨ-ਪਰ-ਦਿਨ ਵਧਦਾ ਗਿਆ ਉਸਨੂੰ ਚਾਅ ਚੜ ਜਾਂਦਾ, ਜਦ ਉਸ ਦੀ ਰਾਣੋ ਇਨਾਮ ਹਾਸਲ ਕਰਦੀ

ਹੁਣ ਰਾਣੋ ਜਿਉਂ-ਜਿਉਂ ਵੱਡੀ ਤੇ ਸਿਆਣੀ ਹੁੰਦੀ ਗਈ, ਤਾਂ ਉਸ ਨੂੰ ਘਰਦਿਆਂ ਦੀ ਕਹੀ ਹੋਈ ਹਰ ਗੱਲ ਚੁਭਣ ਲੱਗੀ ਜਦੋ ਕੋਈ ਕਹਿੰਦਾ, 'ਧੀ ਤਾਂ ਬੇਗਾਨੀ ਹੁੰਦੀ ਐ : ਜਵਾਨ ਹੁੰਦਿਆਂ ਹੀ ਮਾਪਿਆਂ ਸਿਰ ਬੋਝ ਪੈ ਜਾਂਦਾ ਹੈ : ਕਦੇ ਪੜ ਾਉਣ ਦਾ ਤੇ ਕਦੇ ਵਿਆਹੁਣ ਦਾ ' ਪਰ ਰਾਣੋ, ਸਮਾਜ ਦੀ ਸੌੜੀ ਸੋਚ ਨੂੰ ਦੇਖਦੇ ਹੋਏ ਇਨ ਾਂ ਗੱਲਾਂ ਨੂੰ ਹਮੇਸ਼ਾਂ ਮੁਸਕਰਾਕੇ ਟਾਲ ਦਿੰਦੀ

ਸਮਾਂ ਆਇਆ, ਘਰ ਵਿਚ ਪੁੱਤਰ ਨੇ ਜਨਮ ਲਿਆ ਸਾਰੇ ਜਸ਼ਨ ਮਨਾਏ ਗਏ ਮਠਿਆਈਆਂ ਵੀ ਵੰਡੀਆਂ ਗਈਆਂ ਹੁਣ ਰਾਣੋ ਦੀ ਕਦਰ ਵੀ ਪਹਿਲੇ ਨਾਲ ਵਧ ਗਈ ਤੇ ਕਿਹਾ ਗਿਆ, 'ਕਰਮਾਂ ਵਾਲੀ ਏ ਰਾਣੋ, ਜਿਹੜੀ ਰੱਖੜੀ ਬੰਨ ਣ ਲਈ ਆਪਣਾ ਵੀਰਾ ਲੈ ਕੇ ਆਈ '

ਰਾਣੋ ਮੁਟਿਆਰ ਹੋਈ ਤਾਂ ਘਰ ਵਿਚ ਉਸ ਦੇ ਮੰਗਣ-ਵਿਆਹੁਣ ਦਾ ਵਿਸ਼ਾ ਭਾਰੂ ਹੋ ਗਿਆ ਉਹ ਅਜੇ ਪੜ -ਲਿਖ ਕੇ ਆਪਣੇ ਪੈਰਾਂ ਉਤੇ ਖੜ ਨਾ ਚਾਹੁੰਦੀ ਸੀ, ਪਰ ਉਸ ਦੀ ਕਿਸੇ ਨੇ ਨਾ ਸੁਣੀ ਵਰ ਲੱਭਿਆ ਤੇ ਉਸ ਨੂੰ ਮੰਗ-ਪਿਆਹਕੇ ਸਹੁਰੇ ਘਰ ਤੋਰ ਦਿੱਤਾ ਗਿਆ

ਰਾਣੋ ਪੜ ੀ-ਲਿਖੀ, ਸੂਝਵਾਨ ਅਤੇ ਹੁਸ਼ਿਆਰ ਹੋਣ ਕਾਰਨ ਸਹੁਰੇ-ਘਰ ਵਿਚ ਸਭ ਦਾ ਦਿਲ ਜਿੱਤਣ ਲੱਗੀ ਅੱਗੋ ਉਸ ਨੂੰ ਵੀ ਸਹੁਰਿਆਂ ਵਿਚ ਪੂਰਾ ਬਣਦਾ ਮਾਣ-ਸਤਿਕਾਰ ਮਿਲਿਆ

ਕਈ ਬਾਰ ਰਾਣੋ ਜਦੋ ਘਰ ਵਿਚ ਇਕੱਲੀ ਹੁੰਦੀ ਤਾਂ ਉਸਨੂੰ ਆਪਣੀਆਂ ਪੇਕੇ ਘਰ ਦੀਆਂ ਪੁਰਾਣੀਆਂ ਗੱਲਾਂ ਯਾਦ ਆ ਕੇ ਰੋਣਾ ਆ ਜਾਂਦਾ ਉਹ ਸੋਚਦੀ, 'ਹੁਣ ਤਾਂ ਮਾਂ ਵੀ ਖੁਸ਼ ਹੋਣੀ ਏ ਉਸ ਨੂੰ ਵੀ ਕੋਈ ਨਹੀ ਕਹਿੰਦਾ ਹੋਣੈ ਅਜੇ ਕੁੜੀ ਵਿਆਹੁਣੀ ਏ ਹੁਣ ਤਾਂ ਬਾਪੂ ਦੇ ਸਿਰ ਦਾ ਬੋਝ ਵੀ ਹਲਕਾ ਹੋ ਗਿਆ ਹੋਣੈ ਵੀਰਾ ਵੀ ਹੁਣ ਤਾਂ ਵੱਡਾ ਹੋ ਗਿਆ ਹੋਣੈ, ਮਾਤਾ-ਪਿਤਾ ਦੀ ਸੇਵਾ ਕਰਨ ਲਈ '.....ਫਿਰ ਅਗਲੇ ਹੀ ਪਲ ਉਸ ਦੇ ਮਨ 'ਚ ਆਉਂਦਾ, 'ਪਰ, ਇਹ ਸਾਰਾ ਕੁਝ ਮੈ ਵੀ ਤਾਂ ਕਰ ਹੀ ਸਕਦੀ ਸੀ, ਮਾਪਿਆਂ ਦੀ ਸੇਵਾ ...ਫਿਰ ਕਿਉ ਲੋਕੀਂ ਕਹਿੰਦੇ ਨੇ, ਧੀਆਂ ਬਿਗਾਨੀਆਂ ਹੁੰਦੀਆਂ ਨੇ ? ਮੈ ਪੁੱਛਣਾ ਚਾਹੁੰਦੀ ਹਾਂ ਇਸ ਚੰਦਰੇ ਸਮਾਜ ਨੂੰ, ਧੀਆਂ ਕਿਵੇ ਬਿਗਾਨੀਆਂ ਹੋਈਆਂ ?...ਕਿਵੇ ਬਿਗਾਨੀਆਂ ਹੋਈਆਂ ਧੀਆਂ ?'.. ਸੋਚਦੇ-ਸੋਚਦੇ ਉਸ ਦਾ ਸਾਹ ਫੁੱਲਣ ਲੱਗ ਜਾਂਦਾ

----- 0 -----

# ਵਾਹੁ ਵਾਹੁ ਬਾਣੀ ਸਚਿ ਹੈ

*ਹਰਜੀਤ ਸਿੰਘ*
*98882-77573*

ਵਾਹੁ ਵਾਹੁ ਬਾਣੀ ਸਚਿ ਹੈ ਗੁਰਮੁਖਿ ਬੂਝੈ ਕੋਇ॥
ਵਾਹੁ ਵਾਹੁ ਕਰਿ ਪ੍ਰਭੁ ਸਾਲਾਹੀਐ ਤਿਸੁ ਜੇਵਡ ਅਵਰੁ ਨ ਕੋਇ॥ *ਸਲੋਕ ਮ: 3 ਅੰਗ 1237*

ਵਾਹੁ ਵਾਹੁ 'ਵਾਹਿਗੁਰੂ' ਦਾ ਸ਼ੰਖੇਪ ਹੈ। ਪੂਰਨ ਗੁਰ-ਸ਼ਬਦ ਨਾਲ ਪ੍ਰਭੂ ਮਿਲ ਜਾਂਦਾ ਹੈ।

ਵਾਹੁ ਵਾਹੁ ਰਸਨਾ ਸਬਦਿ ਸੁਹਾਈ।
ਪੂਰੇ ਸਬਦਿ ਪ੍ਰਭੁ ਮਿਲਿਆ ਆਈ।
*ਮ: 3 ਅੰਗ 514*

ਗੁਰੂ ਸਾਹਿਬਾਨ ਨੇ ਅੰਮ੍ਰਿਤ ਨਾਮ ਨੂੰ ਗੋਝ ਵਿੱਚ ਹੀ ਰਖਿਆ ਹੈ।

ਪਰ ਬਹੁਤ ਸਰਲ ਸ਼ਬਦਾਂ ਵਿੱਚ ਸੰਕੇਤ ਵੀ ਸਪੱਸ਼ਟ ਦਿੱਤੇ ਹਨ।

ਵਾਹੁ ਵਾਹੁ ਪੂਰੇ ਗੁਰ ਕੀ ਬਾਣੀ।
ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ।
*ਸੂਹੀ ਮ: 3*

ਪੂਰੇ ਗੁਰੂ ਦੀ ਬਾਣੀ ਜੋ ਵਾਹਿਗੁਰੂ ਵਿੱਚ ਸਮਾ ਜਾਣ ਵਾਲੀ ਹੈ। ਇਸ ਨੂੰ ਉਚਾਰਨਾਂ ਮਨ ਨੂੰ ਵਜਾਵਣਾ ਹੈ ਤੇ ਗਾ ਗਾ ਕੇ ਪ੍ਰਭੂ ਵਿੱਚ ਸਮਾਈ ਕਰਨਾ ਹੈ।

ਆਖਿ ਆਖਿ ਮਨ ਵਾਵਣਾ ਜਿਉ ਜਿਉ ਜਾਪੈ ਵਾਇ॥
ਜਿਸ ਨੋ ਵਾਇ ਸੁਣਾਈਐ ਸੋ ਕੇਵਡੁ ਕਿਤੁ ਥਾਇ॥
ਸਿਰੀਰਾਗ ਮ: 1, ਅੰਗ 53

ਯਥਾ:

ਵਾਹੁ ਵਾਹੁ ਬਾਣੀ ਸਚੁ ਹੈ ਗੁਰਮੁਖਿ ਲਧੀ ਭਾਲਿ॥
ਵਾਹੁ ਵਾਹੁ ਸਬਦੇ ਉਚਰੈ ਵਾਹੁ ਵਾਹੁ ਹਿਰਦੈ ਨਾਲਿ॥
ਵਾਹੁ ਵਾਹੁ ਕਰਤਿਆ ਹਰਿ ਪਾਇਆ ਸਹਜੇ ਗੁਰਮੁਖਿ ਭਾਲਿ॥ *ਅੰਗ 514*

ਸਬਦਾਂ ਨਾਲ ਵੀ ਤੇ ਹਿਰਦੇ ਦੀ ਤਹਿ ਤੋਂ ਇਕਾਗਰ ਮਨ ਨਾਲ ਵੀ ਉਚਾਰਨਾਂ ਤੇ ਹਰੀ ਨੂੰ ਸਹਿਜ ਹੀ ਢੂੰਡ ਲੈਣਾ ਹੈ। ਭੱਟਾਂ ਦੇ ਸਵਈਆਂ ਵਿੱਚ ਪੂਰਨ ਸ਼ਬਦ ਉਜਾਗਰ ਹੋਇਆ ਹੈ।

'ਕੀਆ ਖੇਲੁ ਬਡ ਤਮਾਬਾ ਵਾਹਿਗੁਰੂ ਤੇਰੀ ਸਭ ਰਚਨੋ' *ਅੰਗ 1403*

ਗੁਰੂ ਗੋਬਿੰਦ ਸਿੰਘ ਜੀ ਨੇ ਵਾਹਿਗੁਰੂ ਨਾਮ ਸ਼ਬਦ ਦੀ ਅੰਮ੍ਰਿਤ ਸੰਚਾਰ ਤੇ ਚੜ੍ਹਦੀ ਕਲਾ ਦੇ ਫਤਹਿ ਬੋਲਾਂ ਵਿੱਚ ਪੂਰਨ ਸਪੱਸ਼ਟਤਾ ਸਥਾਪਤ ਕਰ ਦਿੱਤੀ। ਰਹਿਤਨਾਮਾ ਭ: ਪ੍ਰਹਿਲਾਦ ਵਿੱਚ ਵਾਹਿਗੁਰੂ ਨਾਮ ਨੂੰ ਪ੍ਰਧਾਨਤਾ ਦਿੱਤੀ ਗਈ ਹੈ। ਉਹ ਕਹਿੰਦੇ ਹਨ ਹੋਰ ਗਲਾਂ, ਕਥਾਵਾਂ ਸਭ ਮਿਥਿਆ ਹਨ। ਜਿਵੇਂ: ਵਾਹਿਗੁਰੂ ਕੇ ਮੰਤ੍ਰ ਬਿਨੁ ਮਿਥਿਆ ਸਭ ਗਾਥ॥

----- 0 -----

*ਮਿੰਨੀ ਕਹਾਣੀ*

# ਇਕਲੌਤੀ ਰੀਝ

*ਵਰਿੰਦਰ ਕੌਰ ਰੰਧਾਵਾ*
*9646852416*

ਜੀਤੋ ਮਾਸੀ ਪਿੰਡ ਦੇ ਵਿਚਾਲੇ ਰਹਿੰਦੀ ਸੀ। ਮਿੱਟੀ ਨਾਲ ਪੋਚਿਆ ਕੱਚਾ ਘਰ। ਧੂੰਏ ਨਾਲ ਕਾਲੀ ਪਈ ਸਬਾਤ। ਮਾਸੀ ਦੇ ਹਾਲਾਤ ਚੰਗੇ ਨਹੀ ਸਨ। ਮਾਸੜ ਸਿਕੰਦਰ ਸ਼ਰਾਬ ਦੀ ਲਤ ਲਾਈ ਬੈਠਾ ਸੀ। ਉਸ ਨੂੰ ਸਾਰਾ ਦਿਨ ਰਾਤ ਕੋਈ ਹੋਸ਼ ਨਹੀਂ ਸੀ ਰਹਿੰਦੀ।

ਵਿਆਹ ਦੇ ਕਈ ਵਰੇ ਗੁਜਰ ਜਾਣ ਤੇ ਵੀ ਮਾਸੀ ਦੇ ਕੋਈ ਉਲਾਦ ਨਾ ਹੋਈ : ਜਿਸ ਕਰਕੇ ਸਹੁਰੇ ਘਰ ਲੱਖ ਅਪਮਾਨ ਸਹਿੰਦੀ ਸੀ, ਮਾਸੀ। ਘਰ ਵਾਲੇ ਦੇ ਸੀਨਾ-ਚੀਰ ਬੋਲ ਸਨ ਕਿ, 'ਜੀਤੋ ਬਾਂਝ ਹੈ, ਬਾਂਝ।' ਸੁਣ ਸੁਣ ਕੇ ਮਾਸੀ ਦੇ ਹਰ ਚਾਅ ਲੀਰੋ-ਲੀਰ ਹੋ ਚੁੱਕੇ ਸਨ। ਬਸ ਇਕਲੋਤੀ ਰੀਝ ਸੀ, ਮਾਸੀ ਦੀ, ਜੁਆਕ ਗੋਦੀ ਖਡਾਉਣ ਦੀ, ਉਸ ਦੇ ਲਈ ਤਰਸ ਰਹੀ ਸੀ, ਉਹ।

ਮਾਸੀ ਦੇ ਘਰਦਿਆਂ ਨੇ ਮਾਸੜ ਦਾ ਦੂਜਾ ਵਿਆਹ ਕਰਵਾ ਦਿੱਤਾ। ਪਰ, ਉਸ ਤੀਵੀਂ ਤੋਂ ਵੀ ਕੋਈ ਉਲਾਦ ਨਾ ਹੋਈ। ਦੂਜੇ ਪਾਸੇ, ਜੀਤੋ ਮਾਸੀ ਅੰਦਰ-ਹੀ-ਅੰਦਰ ਧੁਖਦੀ, ਤਪਦੀ ਬੀਮਾਰ ਪੈ ਗਈ। ਕੋਈ ਉਸ ਨੂੰ ਪੁੱਛਦਾ ਨਾ। ਜਿੱਥੇ ਪਈ, ਬਸ ਉਥੇ ਹੀ ਪਈ ਰਹਿੰਦੀ। ਨਾ ਕਦੇ ਜੁਆਕ ਦੀ ਕਿਲਕਾਰੀ ਉਸਦੇ ਕੰਨਾ 'ਚ ਪਈ ਅਤੇ ਨਾ ਹੀ ਘਰ ਵਾਲੇ ਦੇ ਕੋਈ ਹਮਦਰਦੀ, ਪਿਆਰ ਭਰੇ ਚਾਰ ਬੋਲ ਹੀ ਸੁਣ ਸਕੀ। ਆਖਿਰ ਇਕ ਦਿਨ ਮੰਜੇ 'ਤੇ ਪਈ ਸੁੱਕੀ ਤਵੀਤ ਬਣੀ ਜੀਤੋ ਮਾਸੀ ਆਪਣੀ ਇਕਲੋਤੀ ਰੀਝ ਹਿੱਕੜੀ 'ਚ ਸਾਂਭ ਦੁਨੀਆਂ ਨੂੰ ਅਲਵਿਦਾ ਆਖ ਗਈ।

----- 0 -----

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ
9878381474

### ❀ ਕੀ ਫਾਇਦਾ ❀

ਜਿਸ ਬਿੱਲੀ ਨੇ ਚੂਹਾ ਨਹੀਂ ਕੋਈ ਫੜਨਾ,
ਓਸ ਬਿੱਲੀ ਨੂੰ ਪਾਲਣ ਦਾ ਕੀ ਫਾਇਦਾ ?
ਧੂੰਏਂ ਨਾਲ ਹੀ ਜੇਕਰ ਹੈ ਘਰ ਭਰਨਾ,
ਐਸੇ ਬਾਲਣ ਨੂੰ ਬਾਲਣ ਦਾ ਕੀ ਫਾਇਦਾ ?
ਪਾਣੀ ਖੇਤ ਨੂੰ ਜੀਹਦੇ 'ਚੋਂ ਲੱਗਣਾ ਨਹੀਂ,
ਨਿੱਤ ਖਾਲ ਉਹ ਖਾਲਣ ਦਾ ਕੀ ਫਾਇਦਾ ?
ਜਿਸ ਵੈਦ ਨੇ ਨਹੀਂ ਦਵਾ ਦੇਣੀ
ਉਹਨੂੰ ਨਬਜ਼ ਦਿਖਾਲਣ ਦਾ ਕੀ ਫਾਇਦਾ ?

----- 0 -----

### ❀ ਖੋਟ ❀

ਜਦੋਂ ਜੰਮੇ ਕੋਈ ਰੱਬ ਦਾ ਰੂਪ ਹੋਵੇ
ਹੁੰਦੀ ਨਹੀਂ ਹੈ ਓਸ ਵਿੱਚ ਖੋਟ ਮੀਆਂ।
ਮਾਇਆ ਵੱਸ ਪੈ ਕੇ ਮਾਰੇ ਫੇਰ ਠੱਗੀਆਂ,
ਲੈ ਕੇ ਰੱਬ ਦਾ ਆਸਰਾ ਓਟ ਮੀਆਂ।
ਬੇੜੀ ਆਪਣੀ 'ਚ ਵੱਟੇ ਪਾ ਆਉਂਦੇ
ਲੋਕੀਂ ਖੁਸ਼ ਨੇ ਲੈ ਕੇ ਨੋਟ ਮੀਆਂ।
ਰਾਜ ਗੱਦੀ ਨੇ 'ਕੈਲਵੀ' ਸਾਂਭ ਲੈਂਦੇ,
ਲੀਡਰ ਬਹੁੜਦੇ ਨਹੀਂ, ਲੈ ਕੇ ਵੋਟ ਮੀਆਂ।

----- 0 -----

### ❀ ਖੁੱਲ੍ਹਾ ਦਰਬਾਰ ❀

ਖੁੱਲ੍ਹੇ ਥਾਂ ਤੇ ਖੁੱਲ੍ਹੇ ਪੰਡਾਲ ਅੰਦਰ,
ਜੁੜੀ ਜਨਤਾ ਏ, ਖੁੱਲ੍ਹਾ ਦਰਬਾਰ ਲੱਗਾ।
ਚਲ ਆਈ ਸਰਕਾਰ ਦੁਆਰ ਸਾਡੇ,
ਸਾਡੇ ਉੱਤੇ ਹੈ ਹੋਣ ਉਪਕਾਰ ਲੱਗਾ।
ਆਏ ਮੰਤਰੀ ਤੇ ਅਫਸਰ ਧੂੜ ਪੁੱਟਦੇ,
ਡੀ.ਸੀ. ਜ਼ਿਲ੍ਹੇ ਦਾ ਕਰਨ ਪਰਚਾਰ ਲੱਗਾ।
ਚੈੱਕ ਲਵੋ ਗਰਾਂਟ ਦਾ 'ਕੈਲਵੀ' ਜੀ,
ਅੱਕ ਬੂਟੇ ਨੂੰ ਅੱਜ ਅਨਾਰ ਲੱਗਾ।

----- 0 -----

### ❀ ਉਪਦੇਸ਼ ❀

ਜਿਹੜਾ ਟਨਾਂ ਦੇ ਟਨ ਉਪਦੇਸ਼ ਦੇਵੇ,
ਰੱਤੀ ਭਰ ਨਹੀਂ ਆਪ ਉਪਦੇਸ਼ ਸੁਣਦਾ।
ਪੰਗੇ ਲਓ ਨਾ ਅਮਨ ਦੇ ਨਾਲ ਵੱਸੋ,
ਨਾ ਕੋਈ ਆਦਮੀ ਤੇ ਨਾ ਕੋਈ ਦੇਸ਼ ਸੁਣਦਾ।
ਧਰਮ ਜੋੜਦਾ ਏ, ਧਰਮ ਤੋੜਦਾ ਨਹੀਂ,
ਭੋਲਾ ਸਿੰਘ ਤੇ ਨਾ ਹੀ ਕਮਲੇਸ਼ ਸੁਣਦਾ
ਕਾਹਨੂੰ ਮਿਹਣੇ ਤੂੰ ਮਾਰਦੈਂ ਯਾਰ ਏਡੇ,
ਗੱਲ 'ਕੈਲਵੀ' ਤੇਰੀ ਹਮੇਸ਼ ਸੁਣਦਾ।

----- 0 -----

### ❀ ਚੌਧਰ ❀

ਚੌਧਰ ਆਪਣੀ ਤਾਈਂ ਚਮਕੌਣ ਖਾਤਰ,
ਪੰਗਾ ਲੈਣੋਂ ਨਾ ਯਾਰ ਕੋਈ ਸੰਗਦਾ ਏ।
ਰਾਈਫਲ ਹੱਥ ਲੈ ਕੇ ਅੱਠਵੀਂ ਫੇਲ੍ਹ ਮੁੰਡਾ
ਖਾਲਿਸਤਾਨ ਤੋਂ ਘੱਟ ਨਾ ਮੰਗਦਾ ਏ।
ਛਾਪਾ ਬੇਰੀ ਦਾ ਫੜ ਧਰੀਕਦਾ ਏ,
ਜਾਣ ਬੁੱਢਾ ਫੁਲਵਾੜੀ 'ਚੋਂ ਲੰਘਦਾ ਏ।
ਜਿਹੜਾ 'ਕੈਲਵੀ' ਸਮੇਂ ਨੂੰ ਸੂਲ ਚੋਭੇ,
ਸਮਾਂ ਓਸ ਨੂੰ ਸੂਲੀ 'ਤੇ ਟੰਗਦਾ ਏ।

----- 0 -----

# ਅਣਜੰਮੀ ਧੀ ਦੀ ਪੁਕਾਰ

*ਮੇਜਰ ਸਿੰਘ ਇਸਰੂ*
*7508032052*

ਮਾਏ ਨੀ ਸੁਣ ਮੇਰੀਏ ਮਾਏ।
ਬਾਬਲ ਨੂੰ ਸਮਝਾ ਨੀ ਮਾਏ।
ਨਾ ਤੂੰ ਜ਼ੁਲਮ ਕਮਾ ਨੀ ਮਾਏ।
ਦੁਨੀਆਂ ਮੈਨੂੰ ਦਿਖਾ ਨੀ ਮਾਏ।
ਰਾਣੀ ਝਾਂਸੀ ਵੀ ਕਿਸੇ ਦੀ ਧੀ ਸੀ ਮਾਏ,
ਦੇਸ ਲਈ ਜਿਸ ਕੀਤੀ ਲੜਾਈ।
ਮੈਨੂੰ ਵੀ ਤੂੰ ਮੌਕਾ ਦੇ ਦੇ,
ਬਣ ਜਾਵਾਂ ਮੈਂ ਸੱਚੀ ਸਿਪਾਹੀ।
ਬਾਬਲ ਦੇ ਖਾਨੇ ਵਿੱਚ ਪਾ ਕੇ,
ਕਿਸੇ ਤਰ੍ਹਾਂ ਉਸਨੂੰ ਮਨਾ ਨੀ ਮਾਏ।
ਦੁਨੀਆਂ ਮੈਨੂੰ ਦਿਖਾ....................।
ਕਲਪਨਾ ਚਾਵਲਾ ਵਾਂਗ ਮਾਰ ਉਡਾਰੀ।
ਚੰਦਰਮਾਂ ਤੇ ਮੈਂ ਵੀ ਜਾਣਾ।
ਵਿਗਿਆਨ ਵਿੱਚ ਮਿਹਨਤ ਕਰਕੇ,
ਦੇਸ ਆਪਣੇ ਦਾ ਨਾਂ ਚਮਕਾਣਾ।
ਬਣਕੇ ਵਿਗਿਆਨੀ ਮੈਨੂੰ ਕਰਨ ਦੇ,
ਪੂਰੇ ਮੇਰੇ ਚਾਅ ਨੀ ਮਾਏ।
ਦੁਨੀਆਂ ਮੈਨੂੰ ਦਿਖਾ....................।
ਇਕ ਦੋ ਧੀਆਂ ਜੇ ਘਰੋਂ ਨੱਸਕੇ,
ਆਨ ਤੁਹਾਡੀ ਦੀ ਖੇਹ ਉਡਾਤੀ।
ਪੁੱਤਰ ਵੀ ਤਾਂ ਕਸੂਰਵਾਰ ਨੇ,
ਪੱਤ ਤੁਹਾਡੀ ਦੀ ਸੁਆਹ ਬਣਾਤੀ।
ਕਾਂ ਗਿਆਰੀ ਵੀ ਫਸਲ 'ਚ ਹੁੰਦੀ,
ਫਸਲ ਸਾਰੀ ਨਹੀਂ ਦਿੰਦੇ ਕਟਾ ਨੀ ਮਾਏ।
ਦੁਨੀਆਂ ਮੈਨੂੰ ਦਿਖਾ....................।
ਸੋ ਕਿਉਂ ਮੰਦਾ ਆਖੀਏ,
ਜਿਤ ਜੰਮੇ ਰਾਜਾਨ ਨੀ ਮਾਏ।
ਗੁਰੂ ਨਾਨਕ ਦੇ ਕਥਨ ਵੱਲ,
ਜਰਾ ਕੁ ਦੇਹ ਧਿਆਨ ਨੀ ਮਾਏ।
ਮੇਜਰ ਇਸਰੂ ਬੇਨਤੀ ਕਰਦਾ,
ਗੁਰੂ ਸਾਹਿਬ ਨੂੰ ਨਾ ਝੁਠਲਾ ਨੀ ਮਾਏ।
ਦੁਨੀਆਂ ਮੈਨੂੰ ਦਿਖਾ ਨੀ ਮਾਏ।

---- 0 ----

# ਖ਼ਰੇ ਕਿਹੜੇ ਖੋਟੇ ?

*ਜਸਪਾਲ ਸਿੰਘ ਕੰਵਲ*
*89689-68397*

ਠੇਕਿਆਂ ਤੇ ਮਹਿਫ਼ਲਾਂ 'ਚ ਭੀੜ-ਭੜੱਕਾ ਏ।
ਉੱਥੇ ਜਾਣੋਂ ਰੁੱਕੇ ਭੈੜਾਂ, ਬਾਪੂ ਤਾਂ ਕੁਪੱਤਾ ਏ।

ਨਸ਼ਿਆਂ ਨੇ ਦੇਖੋ ਚੌਹੀਂ ਪਾਸੇ ਅੱਗ ਲਾਈ, ਏ।
ਦੱਸੋ ਭਲਾਂ ! ਇਹਦੇ ਵਿੱਚ ਕਿਹੜੀ ਵਡਿਆਈ ਏ।

ਨੁੱਕੜਾਂ 'ਚ ਸਾਰੇ ਪਾਸੇ ਨਸ਼ੇ ਦਾ ਬਾਜ਼ਾਰ ਏ।
ਅੱਖਾਂ ਮੁੰਦੀ ਬੈਠੀ ਜਿਹੜੀ ਕਾਹਦੀ ਸਰਕਾਰ ਏ ?
ਜਿਗਰ ਦੇ ਟੋਟਿਆਂ ਨੂੰ, ਇਹ ਕਿਹਨੇ ਲੱਤਲਾਈ ਏ।
ਦੱਸੋ ਭਲਾ.........................।

ਔੜ ਕਦੇ ਹੜ੍ਹ ਕਦੇ ਚਿੱਟੀ ਮੱਖੀ ਡੰਗ ਗਈ।
ਮੰਦੀ ਚਾਰੇ ਪਾਸੇ, ਜਿੰਦ ਸੂਲੀ ਉੱਤੇ ਟੰਗ ਗਈ।
ਸੁਗਲ ਗਲਾਸੀਆਂ ਦਾ, ਕਿਵੇਂ ਕਰੂ ਭਰਪਾਈ ਏ।
ਦੱਸੋ ਭਲਾ........................।

ਜ਼ਮੀਨ ਰੱਖ ਗਹਿਣੇ ਪੁੱਤ, ਗਿਆ ਸੀ ਡੁਬਈ ਨੂੰ।
ਕੌਣ ਬਚਾਵੇ ਭਲਾਂ, ਕਿਸਮਤ ਪੁੱਠੀ ਪਈ ਨੂੰ।
ਡੱਕ ਦਿੱਤਾ ਜੇਲ੍ਹ, ਨਾ ਕਾਣੀ ਕੌਡੀ ਹੱਥ ਆਈ ਵੇ।
ਦੱਸੋ ਭਲਾ........................।

ਤਸਕਰ ਬਣੇ ਆਗੂ, ਜਿਨ੍ਹਾਂ ਪਾਇਆ ਇਹ ਪੁਆੜ ਏ।
ਢੂਠਾਂ ਕੱਢੀਂ ਫਿਰਦੇ, ਕਰਕੇ ਦੇਸ਼ ਦਾ ਉਜਾੜਾ ਏ।
ਖ਼ਰੇ ਕਿਹੜੇ ਖੋਟੇ ? ਕੰਵਲ ਸਮਝ ਨਾ ਆਈ ਏ।
ਦੱਸੋ ਭਲਾ ! ਇਹਦੇ ਵਿੱਚ ਕਿਹੜੀ ਵਡਿਆਈ ਏ।

---- 0 ----

**ਦੇਖੋ ਮੂਰਖ ਦੇਸ ਕਿਕੁਰ ਡੁਬਦਾ ਜਾਂਦਾ॥**
**ਸੱਪਾਂ ਕੁਤਿਆਂ ਬਿਲਯਾਂ ਕਾਵਾਂ**
**ਅਪਨੇ ਪੀਰ ਬਨਾਂਦਾ॥**
**ਕਰਨ ਚੂਰਮੇ ਸੁਖ ਕੜਾਹੀ ਮੋਟੇ ਰੋਟ ਪਕਾਵਨ॥**
**ਰਿੰਨ ਸੇਵੀਆਂ ਗੁੱਗੇ ਮਾੜੀ**
**ਘਰ ਦੀ ਨਾਰਾਂ ਜਾਵਨ॥**

## ਰਾਜ ਗਰੀਬਾਂ ਦਾ

*ਰਾਮ ਪ੍ਰਕਾਸ਼ ਟੋਨੀ*
98763--51093

ਸਾਥੀ ਹੱਥ ਵੰਡਾ ਲੈ ਮਜਦੂਰਾਂ,ਕਿਸਾਨਾਂ ਅਤੇ ਅਦੀਬਾਂ ਦਾ।
ਲੈ ਕੇ ਆਉਣਾ ਆਪਾਂ ਇੱਥੇ ਰਾਜ ਗਰੀਬਾਂ ਦਾ।
ਵਿਦਿਆਂ ਪੜ੍ਹਕੇ ਲੈ ਕੇ ਨਵਾ ਸਵੇਰਾ ਆਉਣਾ ਹੈ।
ਕੱਢਕੇ ਡਰ ਦਿਲਾਂ 'ਚੋਂ ਨੇਰ੍ਹਾ ਦੂਰ ਭਜਾਉਣਾ ਹੈ।
ਚੱਲਣ ਨੀ ਹੁਣ ਦੇਣਾ ਇਥੇ ਜ਼ੋਰ ਨਸੀਬਾਂ ਦਾ,
ਸਾਥੀ ਹੱਥ---------------।

ਬਿਨ ਲੜਿਆਂ ਨਾ ਕਦੇ ਕਿਤੇ ਅਜ਼ਾਦੀ ਆਈ ਹੈ।
ਦੇ ਕੇ ਜਾਨਾਂ ਸੂਰਮਿਆਂ ਨੇ ਇਹ ਧਰਤੀ ਰੁਸ਼ਨਾਈ ਹੈ।
ਹੁਣ ਕਤਲ ਨਹੀਂ ਹੋਣ ਦੇਣਾ ਆਪਣੀਆਂ ਜੀਭਾਂ ਦਾ,
ਸਾਥੀ ਹੱਥ---------------।

ਰਜਵਾੜੇ ਤੇ ਘੋਗੜ ਬਿੱਲੇ ਇੱਥੋਂ ਦੂਰ ਭਜਾਉਣੇ ਨੇ।
ਮਰਦੇ,ਕਿਸਾਨ ਤੇ ਮਜਦੂਰ, ਬਲੂਰ ਬਚਾਉਣੇ ਨੇ।
ਕਦੇ ਤੋਲ,ਨਾਪ ਨਾ ਪੂਰਾ ਹੋਣਾ ਇੱਥੇ ਗ਼ਰੀਬਾਂ ਦਾ,
ਸਾਥੀ ਹੱਥ---------------।

ਖਾਬ ਜੋ ਬੇਗਮਪੁਰੇ ਦਾ ਰਹਿੰਦਾ ਅਜੇ ਅਧੂਰਾ ਏ।
ਨਾਂ ਕਿਸੇ ਅਵਤਾਰ ਨੇ ਹੁਣ ਆਂਕੇ ਕਰਨਾ ਪੂਰਾ ਏ।
ਚੱਕ ਲੈ ਡੰਡਾ ਪਾ ਲੈ ਝੰਡਾ ਛੱਡ ਦੇ ਨੁਸਖਾ ਤਬੀਬਾਂ ਦਾ,
ਸਾਥੀ ਹੱਥ---------------।

ਤੇਰੇ ਮੁੜਕੇ ਦੀ ਬੋਂ ਬਣ ਜਾਣੀ ਖੁਸਬੋ ਦੇਖੀ।
ਜਦੋ ਮਜ਼ਦੂਰ ਕਿਸਾਨ ਹੋਣੇ ਇਕ-ਮਿਕ ਹੈ ਦੇਖੀ।
ਕੀ ਕਰਨਾ ਉਹ ਲੀਡਰ ਦੇਵੇ ਜੋ ਸਾਥ ਰਕੀਬਾਂ ਦਾ,
ਸਾਥੀ ਹੱਥ---------------।

ਟੋਨੀ ਹੱਕ ਲੜ ਕੇ ਹੀ ਪੈਦੇਂ ਦੇਖ ਲੈ ਲੈਣੇ ਨੇ।
ਭਗਤ ਸਿੰਘ, ਸਰਾਭੇ ਜੀ ਦੇ ਸਾਨੂੰ ਇਹ ਕਹਿਣੇ ਨੇ।
'ਦੁਸਾਂਝ' ਖਾਤਰ ਲੋਕਾਂ ਦੀ ਲੈ ਝੂਟਾ ਸਲੀਬਾਂ ਦਾ,
ਸਾਥੀ ਹੱਥ---------------।

—0—

## ਪੰਜਾਬ ਦਾ ਵਜਦੂ

*ਹਰਬੰਸ ਸਿੰਘ 'ਸ਼ਾਨ'*
*98785-73068*

ਪਾਉਣ ਲੱਗੇ ਨੇ ਫੇਰ ਖ਼ਵੀਸ ਖਰੂਦ ਪੰਜਾਬ ਸਿਆਂ।
ਫਿਰਨ ਮਿਟਾਉਣ ਨੂੰ ਤੇਰਾ ਇਹ ਵਜੂਦ ਪੰਜਾਬ ਸਿਆਂ।

ਮਾਨਵਤਾ ਨੂੰ ਵੰਡਣ ਵਿੱਚ ਇਹ ਮਾਹਰ ਚੋਟੀ ਦੇ।
ਘਾਗ ਪੁਜਾਰੀ ਮੰਨੂਵਾਦ ਦੀ ਨੀਤੀ ਖ਼ੋਟੀ ਦੇ।
ਕਰਦੇ ਰਹਿਣ ਮਹੌਲ ਨੂੰ ਇਹ ਅਬਲੂਦ ਪੰਜਾਬ ਸਿਆਂ।
ਫਿਰਨ ਮਿਟਾਉਣ ਨੂੰ......................।
ਸੰਤਾਲੀ ਵਿੱਚ ਲੀਕ ਲਹੂ ਦੀ ਇਨ੍ਹਾਂ ਖਿੱਚੀ ਸੀ।
ਧਰਮ ਪਿੱਛੇ ਲੜਵਾਏ ਲੋਕੀ ਆਪਸ ਵਿੱਚੀ ਸੀ।
ਬਦਰੂਹਾਂ ਨੇ ਅੱਜ ਵੀ ਉਹੀ ਮੌਜੂਦ ਪੰਜਾਬ ਸਿਆਂ।
ਫਿਰਨ ਮਿਟਾਉਣ ਨੂੰ......................।
ਹਿਮਾਚਲ, ਹਰਿਆਣਾ ਕਦੇ ਤੇਰੇ ਹਿੱਸੇ ਹੁੰਦੇ ਸੀ।
ਲੇਹ ਲਦਾਖ ਤੱਕ ਸੁਣਦੇ ਤੇਰੇ ਕਿੱਸੇ ਹੁੰਦੇ ਸੀ।
ਤੇਰੀ ਸੀ ਜਮਰੌਦ ਦੇ ਤੱਕ ਹਦੂਦ ਪੰਜਾਬ ਸਿਆਂ।
ਫਿਰਨ ਮਿਟਾਉਣ ਨੂੰ......................।
ਤੇਰੇ ਧੀਆਂ, ਪੁੱਤਰ ਇਨ੍ਹਾਂ ਕਰ ਦਿੱਤੇ ਨਸ਼ੇੜੀ ਨੇ।
ਭੈੜੀਆਂ ਕਈ ਅਲਾਮਤਾਂ ਜਾਂਦੇ ਹੋਰ ਚੰਮੇੜੀ ਨੇ।
ਵਿਹੜੇ ਤੇਰੇ ਵਿੱਛਿਆ ਪਿਆ ਬਰੂਦ ਪੰਜਾਬ ਸਿਆਂ।
ਫਿਰਨ ਮਿਟਾਉਣ ਨੂੰ......................।
ਤੇਰੇ ਸੱਭਿਆਚਾਰ ਦੀ ਅਰਥੀ ਇਨ੍ਹਾਂ ਉਠਾ ਦਿੱਤੀ।
ਮਾਂ ਬੋਲੀ ਪੰਜਾਬੀ ਖੂੰਡੇ ਲਾਇਨ ਲਗਾ ਦਿੱਤੀ।
ਇਸ ਤੋਂ ਨਫ਼ਰਤ ਕਰਨ ਵਾਂਗੂੰ ਇਹ ਸੂਦ ਪੰਜਾਬ ਸਿਆਂ।
ਫਿਰਨ ਮਿਟਾਉਣ ਨੂੰ......................।
ਬ੍ਰਹਮਣੀ ਏਸ ਨਿਜ਼ਾਮ ਤੋਂ ਜੇਕਰ ਹੋਏ ਬਾਗੀ ਨਾ।
'ਸ਼ਾਨ' ਕਹੇ ਤੇਰੇ ਪੁੱਤਰਾਂ, ਧੀਆਂ ਦੀ ਅਣਖ਼ ਜੇ ਜਾਗੀ ਨਾ।
ਮਿਲੂ ਕੀ ਤੈਨੂੰ ਫਿਰ ਮੰਜ਼ਿਲ-ਏ-ਮਕਸੂਦ ਪੰਜਾਬ ਸਿਆਂ।
ਫਿਰਨ ਮਿਟਾਉਣ ਨੂੰ......................।

—0—

ਪੁਸਤਕ ਚਰਚਾ

# "ਗਿ: ਦਿੱਤ ਸਿੰਘ ਰਚਨਾਵਲੀ-ਧਰਮ ਤੇ ਫਲਸਫ਼ਾ"

ਪ੍ਰਿੰ: ਨਸੀਬ ਸਿੰਘ ਸੇਵਕ

**ਸੰਪਾਦਕ- ਡਾ. ਇੰਦਰਜੀਤ ਸਿੰਘ ਗੋਗੋਆਣੀ**
**ਪ੍ਰਕਾਸ਼ਕ- ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ**
**ਕੁੱਲ ਪੰਨੇ- 264 ਕੀਮਤ- 250**

ਹੱਥਲੀਂ ਪੁਸਤਕ ਗਿਆਨੀ ਦਿੱਤ ਸਿੰਘ ਦੀਆਂ 4 ਮਹਾਨ ਰਚਨਾਵਾਂ ਦਾ ਸੰਗ੍ਰਹਿ ਹੈ, ਜਿਨ੍ਹਾਂ ਦੀ ਸੰਪਾਦਕ ਨੇ ਇੱਕ ਜਿਲਦ ਵਿੱਚ ਪ੍ਰਕਾਸ਼ਨਾ ਕੀਤੀ ਹੈ। ਨਕਲੀ ਸਿੱਖ ਪ੍ਰਬੋਧ, ਗੁਰਮਤਿ ਆਰਤੀ ਪ੍ਰਬੋਧ, ਧਰਮ ਦਰਪਨ, ਡਰਪੋਕ ਸਿੰਘ ਦਲੇਰ ਸਿੰਘ। ਇਹ ਆਪਣੇ ਸਮੇਂ ਦੀਆਂ ਮਹਾਨ ਰਚਨਾਵਾਂ ਸਨ।

ਡਾ. ਇੰਦਰਜੀਤ ਸਿੰਘ ਗੋਗੋਆਣੀ ਬੜੀ ਸਮਰਪਿਤ ਭਾਵਨਾ ਨਾਲ ਗਿਆਨੀ ਜੀ ਦੀਆਂ ਰਚਨਾਵਾਂ ਨੂੰ ਸੰਪਾਦਿਤ ਕਰਕੇ ਪਾਠਕ ਵਰਗ ਤੱਕ ਪੁੱਜਦਿਆਂ ਕਰ ਰਹੇ ਹਨ। ਹੁਣ ਤੱਕ 7 ਟਾਈਟਲ ਛਾਪ ਚੁੱਕੇ ਹਨ ਜਿਨ੍ਹਾਂ ਵਿੱਚ ਗਿਆਨੀ ਦਿੱਤ ਸਿੰਘ ਜੀਵਨ ਰਚਨਾ ਤੇ ਸਿੱਖ ਪੰਥ ਨੂੰ ਦੇਣ, ਗਿਆਨੀ ਦਿੱਤ ਸਿੰਘ ਤੇ ਸਿੱਖ ਮਸਲੇ (1895 ਤੋਂ 1900 ਤੱਕ ਖਾਲਸਾ ਅਖ਼ਬਾਰ ਦੇ ਸੰਪਾਦਕੀ ਲੇਖ) ਨੀਤੀ ਬਚਨ, ਤੇ ਸਾਧੂ ਦਯਾਨੰਦ ਨਾਲ ਸੰਬਾਦ, ਗਿਆਨੀ ਦਿੱਤ ਸਿੰਘ ਰਚਨਾਵਲੀ ਵਿਅੰਗ ਤੇ ਆਲੋਚਨਾ, ਹੱਥਲੀ ਪੁਸਤਕ ਧਰਮ ਤੇ ਫਲਸਫ਼ਾ।

ਹੱਥਲੀ ਪੁਸਤਕ ਵਿੱਚ ਸੰਪਾਦਕ ਵਲੋਂ 12 ਪੰਨਿਆਂ ਦੀ ਭੂਮਿਕਾ ਸਭ ਕੁੱਝ ਸਪੱਸ਼ਟ ਕਰ ਦਿੰਦੀ ਹੈ। ਪਹਿਲੀ ਰਚਨਾ 'ਨਕਲੀ ਸਿੱਖ ਪ੍ਰਬੋਧ' ਪਹਿਲੀ ਵਾਰ 1893 ਈ: ਵਿੱਚ ਪ੍ਰਕਾਸ਼ਤ ਹੋਈ ਸੀ ਅਤੇ ਇਸ ਦੀ ਸੱਤਵੀਂ ਐਡੀਸ਼ਨ 1912 ਵਿੱਚ ਹੋਈ। ਇਸ ਵਿੱਚ ਗਿਆਨੀ ਜੀ ਨੇ ਸਮੂਹ ਧਰਮਾਂ ਦੀ ਵਿਚਾਰ ਕਰਕੇ ਸਿੱਖ ਫਲਸਫ਼ੇ ਨੂੰ ਪੇਸ਼ ਕੀਤਾ ਹੈ। ਇਸ ਵਿੱਚ ਰਾਮਕਲੀ ਸੱਦ, ਲਾਵਾਂ ਬਾਣੀ ਦੀ ਵਿਆਖਿਆ ਵੀ ਹੈ ਤੇ ਅੰਤ ਸਿੱਖ ਸਮਾਜ ਨੂੰ ਧਰਮ ਵਿੱਚ ਪ੍ਰਪੱਕ ਰਹਿਣ ਲਈ ਪ੍ਰੇਰਨਾ ਦਿੱਤੀ ਹੈ।

ਇਸ ਵਿੱਚ ਵਿਸ਼ੇਸ਼ ਕਥਨ ਇਹ ਹੈ ਕਿ ਕੁੱਝ ਲੋਕ ਸੋਸ਼ਲ ਮੀਡੀਏ ਉਪਰ ਇਹ ਪ੍ਰਚਾਰ ਕਰ ਰਹੇ ਹਨ ਸਿੰਘ ਸਭੀਆਂ ਵਿਚੋਂ ਗਿਆਨੀ ਦਿੱਤ ਸਿੰਘ ਜੀ ਦਸਮ ਗ੍ਰੰਥ ਦੇ ਵਿਰੋਧੀ ਸਨ। ਇਸ ਪੁਸਤਕ ਵਿੱਚ ਸਹੀ ਉਤਰ ਹੈ ਕਿ ਗਿਆਨੀ ਜੀ ਨੇ 'ਨਕਲੀ ਸਿੱਖ ਪ੍ਰਬੋਧ' ਵਿੱਚ ਦਸਮ ਬਾਣੀ ਵਿਚੋਂ 20 ਸ਼ਬਦਾਂ ਦੇ ਹਵਾਲੇ ਦਿੱਤੇ ਹਨ ਅਤੇ ਆਪਣੀ ਵਿਚਾਰਧਾਰਾ ਸਪੱਸ਼ਟੀ ਕੀਤੀ ਹੈ। ਗਿਆਨੀ ਜੀ ਦਸਮ ਬਾਣੀ ਦੇ ਵਿਰੋਧੀ ਨਹੀਂ, ਸਗੋਂ ਪੂਰੀ ਤਰ੍ਹਾਂ ਹੱਕ ਵਿੱਚ ਸਪੱਸ਼ਟ ਸਨ। ਉਨ੍ਹਾਂ ਨੇ ਅੰਮ੍ਰਿਤ ਛੱਕਣ ਤੇ ਸਿੰਘ ਸੱਜਣ ਦੇ ਉਪਦੇਸ਼ ਦਿੱਤੇ ਹਨ। ਕੱਚੇ ਪਿੱਲੇ ਸਿੱਖਾਂ ਨੂੰ ਨਕਲੀ ਸਿੱਖ ਕਹਿ ਕੇ ਆਪਣੀ ਗੱਲ ਸਮਝਾਈ ਹੈ। ਇਹ ਰਚਨਾ ਅੱਜ ਵੀ ਅੰਮ੍ਰਿਤ ਸੰਚਾਰ ਦੀਆਂ ਬਾਣੀਆਂ ਦੇ ਖਿਲਾਫ ਬੋਲਣ ਵਾਲਿਆਂ ਲਈ ਪ੍ਰੇਰਨਾਦਾਇਕ ਹੈ।

ਦੂਜੀ ਰਚਨਾ 'ਗੁਰਮਤਿ ਆਰਤੀ ਪ੍ਰਬੋਧ' ਹੈ। ਇਸ ਵਿੱਚ ਦੀਵਿਆਂ ਵਾਲੀ ਆਰਤੀ ਦਾ ਖੰਡਨ ਹੈ ਅਤੇ ਗੁਰਮਤਿ ਦੀ ਆਰਤੀ ਦਾ ਖੰਡਨ ਹੈ। ਇਹ ਰਚਨਾ ਪਹਿਲੀ ਵਾਰ 1900 ਈ: ਵਿੱਚ ਪ੍ਰਕਾਸ਼ਤ ਹੋਈ ਸੀ। ਇਸ ਵਿੱਚ ਖ਼ਾਲਸਾ ਪਾਤਰ ਭਗਤ ਕਬੀਰ ਜੀ, ਭਗਤ ਪੀਪਾ ਜੀ, ਭਗਤ ਧੰਨਾ ਜੀ ਅਤੇ ਗੁਰੂ ਨਾਨਕ ਬਾਣੀ ਦੇ ਹਵਾਲੇ ਦੇ ਕੇ ਮਿਲ ਗੋਭਾ ਸਿੰਘ ਨੂੰ ਗੁਰਮਤਿ ਸਮਝਾਉਂਦਾ ਹੈ।

ਤੀਜੀ ਰਚਨਾ ਧਰਮ ਦਰਪਨ ਹੈ। ਇਸ ਵਿੱਚ ਧਰਮਾਂ ਦੇ ਫਲਸਫੇ ਨੂੰ ਦਰਪਨ (ਸ਼ੀਸ਼ੇ) ਦੀ ਤਰ੍ਹਾਂ ਪੇਸ਼ ਕੀਤਾ ਹੈ। ਇਹ ਰਚਨਾ ਪਹਿਲੀ ਵਾਰ 1900 ਈ: ਵਿੱਚ ਪ੍ਰਕਾਸ਼ਤ ਹੋਈ ਸੀ। ਇਸ ਵਿੱਚ ਸਾਰੇ ਧਰਮਾਂ ਦੇ ਅਸੂਲ ਦੱਸੇ ਗਏ ਹਨ ਅਤੇ ਫਿਰ ਸਿੱਖੀ ਮਾਰਗ ਉਪਰ ਦ੍ਰਿੜ ਰਹਿਣ ਦਾ ਗਿਆਨ ਦਿੱਤਾ ਗਿਆ ਹੈ।

ਚੌਥੀ ਰਚਨਾ 'ਡਰਪੋਕ ਸਿੰਘ ਦਲੇਰ ਸਿੰਘ' ਦੋ ਪਾਤਰਾਂ ਦੀ ਵਾਰਤਕ ਸ਼ੈਲੀ ਵਿੱਚ ਦਿੱਤੀ ਗਈ ਹੈ। ਡਰਪੋਕ ਸਿੰਘ ਦੁਬਿਧਾ ਵਿੱਚ ਹੈ ਪਰ ਦਲੇਰ ਸਿੰਘ ਨੂੰ ਸਿੱਖੀ ਸਿਧਾਂਤਾਂ ਦੀ ਸਮਝ ਹੈ। ਇਹ ਰਚਨਾ ਪਹਿਲੀ ਵਾਰ 1895 ਈ: ਵਿੱਚ ਪ੍ਰਕਾਸ਼ਤ ਹੋਈ ਸੀ। ਉਸ ਸਮੇਂ ਇਕ ਧਰਮ ਦੇ ਲੋਕ ਦੂਜੇ ਧਰਮ ਦੇ ਲੋਕਾਂ ਨੂੰ ਪ੍ਰੇਰਕੇ ਆਪਣੇ ਧਰਮ ਵਿੱਚ ਪਰਵਰਤਿਤ ਕਰਦੇ ਸਨ। ਗਿਆਨੀ ਜੀ ਨੇ ਸਿੱਖ ਫਲਸਫ਼ੇ ਅਨੁਸਾਰ ਵਾਰਤਾਲਾਪ ਦੀ ਕਮਾਲ ਕੀਤੀ ਹੈ। ਇਨ੍ਹਾਂ 4 ਪੁਸਤਕਾਂ ਨੂੰ ਇਕ ਜਿਲਦ ਵਿੱਚ ਛਾਪ ਕੇ ਡਾ. ਇੰਦਰਜੀਤ ਸਿੰਘ ਗੋਗੋਆਣੀ ਨੇ ਬਹੁਤ ਵਧੀਆ ਕਾਰਜ ਕੀਤਾ ਹੈ। ਅਸੀਂ ਆਪਣੇ ਵੱਲੋਂ ਇਸ ਦੇ ਸੰਪਾਦਕ ਤੇ ਪ੍ਰਕਾਸ਼ਕ ਨੂੰ ਹਾਰਦਿਕ ਵਧਾਈ ਦਿੰਦੇ ਹਾਂ ਅਤੇ ਆਸ ਕਰਦੇ ਹਾਂ ਕਿ ਗਿਆਨੀ ਜੀ ਦੀਆਂ ਬਾਕੀ ਰਚਨਾਵਾਂ ਨੂੰ ਵੀ ਇਸੇ ਤਰ੍ਹਾਂ ਪਾਠਕਾਂ ਤੱਕ ਪੁੱਜਦਿਆਂ ਕਰਨਗੇ। ਇਹ ਪੁਸਤਕ ਸਮੂਹ ਪਾਠਕਾਂ, ਪ੍ਰਚਾਰਕਾਂ, ਕਥਾਵਾਚਕਾਂ ਤੇ ਖੋਜਾਰਥੀਆਂ ਲਈ ਪੜ੍ਹਨਯੋਗ ਤੇ ਸਾਂਭਣਯੋਗ ਹੈ।

—— 0 ——

ਉਘੇ ਸਮਾਜ ਸੇਵੀ ਖ਼ਾਨਦਾਨੀ ਵੈਦ ਹਰਭਜਨ ਸਿੰਘ ਯੋਗੀ ਜੀ ਦੀ 7ਵੀਂ ਸਾਲਾਨਾ ਯਾਦ ਦੇ ਸਬੰਧ ਵਿੱਚ ਕਰਵਾਏ ਗਏ ਮਹਾਨ ਗੁਰਮਤਿ ਸਮਾਗਮ ਦੀਆਂ ਝਲਕੀਆਂ ਮਿਤੀ 19-11-2016 ਸਥਾਨ ਗੁਰਦੁਆਰਾ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸੈਕਟਰ 34-ਡੀ, ਚੰਡੀਗੜ੍ਹ।

ਵਲੋਂ: ਵੈਦ ਸੁਖਜਿੰਦਰ ਸਿੰਘ ਯੋਗੀ ਸਪੁੱਤਰ ਜੋ ਕਿ ਪਿਤਾ ਦੇ ਉਕਰੇ ਕਦਮਾਂ ਤੇ ਚਲ ਰਹੇ ਹਨ।













Registration No. R.N.I. CHAPUN/2010/33423, P.O. REGD. No CHD/144/2014-16 Posted at M.B.U. CHD

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:)
ਅਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ

# ਪ੍ਰੋ: ਕਿਰਪਾਲ ਸਿੰਘ ਬਡੂੰਗਰ ਜੀ ਨੂੰ ਲੱਖ-ਲੱਖ ਮੁਬਾਰਕਾਂ

ਅਜੋਕੇ ਯੁੱਗ ਦੇ ਅਤੇ ਸਿੱਖ ਕੌਮ ਦੇ ਮਹਾਨ ਸਿੱਖ ਫ਼ਿਲਾਸਫ਼ਰ ਪ੍ਰੋ: ਕਿਰਪਾਲ ਸਿੰਘ ਜੀ ਬਡੂੰਗਰ ਆਪਣੀ ਕਾਬਲੀਅਤ ਤੇ ਬਹੁ ਪ੍ਰਭਾਸ਼ਾਲੀ ਸ਼ਖਸ਼ੀਅਤ ਦੀ ਬਦੌਲਤ ਤੀਜੀ ਵਾਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੇ ਪ੍ਰਧਾਨ ਬਣੇ ਹਨ। ਉਨ੍ਹਾਂ ਲਈ ਤੇ ਉਨ੍ਹਾਂ ਦੇ ਪ੍ਰਵਾਰ ਸਮੇਤ ਸਮੂਹ ਸਿੱਖ ਸੰਗਤ ਲਈ ਇਹ ਬਹੁਤ ਹੀ ਫ਼ਖ਼ਰ ਵਾਲੀ ਗੱਲ ਹੈ ਕਿ ਬਡੂੰਗਰ ਸਾਹਿਬ ਨੇ ਇਹ ਮਾਣਮੱਤਾ ਰੁਤਬਾ ਹਾਸਲ ਕੀਤਾ ਹੈ। ਸਿੱਖ ਕੌਮ ਨੂੰ ਉਨ੍ਹਾਂ ਤੋਂ ਬਹੁਤ ਵੱਡੀਆਂ ਉਮੀਦਾਂ ਹਨ ਕਿਉਂਕਿ ਉਹ ਸਿੱਖ ਕੌਮ ਦੀ ਹਰ ਨਬਜ਼ ਨੂੰ ਬਹੁਤ ਚੰਗੀ ਤਰ੍ਹਾਂ ਪਹਿਚਾਣਦੇ ਹਨ। ਪ੍ਰੋ: ਬਡੂੰਗਰ ਸਾਹਿਬ ਜੀ, ਅੱਜ ਸਿੱਖ ਕੌਮ ਅਜੇਹੇ ਮੋੜ 'ਤੇ ਅਟਕੀ ਹੋਈ ਹੈ ਜਿਥੇ ਉਸ ਨੂੰ ਕੋਈ ਅਗਲਾ ਸਹੀ ਰਸਤਾ ਨਹੀਂ ਦਿੱਸ ਰਿਹਾ ਅਤੇ ਕੌਮ ਆਪ ਜੀ ਦੀ ਬਹੁ-ਮੁਖੀ, ਉਸਾਰੂ ਸੋਚ ਵਾਲੀ ਸ਼ਖਸ਼ੀਅਤ ਤੋਂ ਵੱਡੀਆਂ-ਵੱਡੀਆਂ ਉਮੀਦਾਂ ਰੱਖ ਰਹੀ ਹੈ। ਜਿਥੇ ਪੂਰੇ ਵਿਸ਼ਵ ਵਿਚੋਂ ਉਨ੍ਹਾਂ ਨੂੰ ਵਧਾਈਆਂ ਦਿੱਤੀਆਂ ਹਨ ਉਥੇ ਹੀ ਸਿੱਖ ਕੌਮ ਦੇ ਮਹਾਨ ਤੇ ਲਾਸਾਨੀ ਵਿਦਵਾਨ ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੇ ਨਾਂ 'ਤੇ ਬਣੀ ਅੰਤਰ ਰਾਸ਼ਟਰੀ ਸੁਸਾਇਟੀ, ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਤੇ ਮਹੀਨਾਵਰ ਪੰਜਾਬੀ ਪੱਤ੍ਰਿਕਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ

<u>ਸ. ਕਿਰਪਾਲ ਸਿੰਘ ਬਡੂੰਗਰ ਜੀ ਨੂੰ</u>

## ਲੱਖ-ਲੱਖ ਮੁਬਾਰਕਾਂ

ਦਿੱਤੀਆਂ ਜਾਂਦੀਆਂ ਹਨ ਅਤੇ ਉਮੀਦ ਕੀਤੀ ਜਾਂਦੀ ਹੈ ਕਿ ਉਹ ਅਜੇਹੇ ਦਿਸਹੱਦੇ ਕਾਇਮ ਕਰਨਗੇ ਜੋ ਆਉਣ ਵਾਲੀ ਨਸਲਾਂ ਲਈ ਪੱਥ ਪ੍ਰਦਸ਼ਕ ਬਣਨਗੇ।



ਵਲੋਂ
ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:)
ਅਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ



IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036